## PUNJAB VIDHAN SABHA

*Friday, the 18th July, 2014*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10.00 A.M. Mr. Speaker (Doctor Charnjit Singh Atwal) in the Chair.*

———

## SUPPLEMENTARIES TO POSTPONED STARRED QUESTION No. 1536

**Mr. Speaker :** Question Hour. ਸ਼੍ਰੀ ਤਰਲੋਚਨ ਸਿੰਘ ਜੀ ਦਾ ਕੱਲ੍ਹ ਪ੍ਰਸ਼ਨ ਆਇਆ ਸੀ। ਇਸ ਬਾਰੇ ਮੰਤਰੀ ਜੀ ਜਵਾਬ ਦੇਣ।

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਸਪੱਸ਼ਟ ਕੀਤਾ ਸੀ ਕਿ ਸਾਡੀ ਸਰਕਾਰ ਸਦਨ ਦੇ ਸਾਰੇ ਮੈਂਬਰਾਂ ਦੀਆਂ ਭਾਵਨਾਵਾਂ ਦੇ ਨਾਲ ਸਹਿਮਤ ਹੈ। ਪਹਿਲਾਂ ਵੀ ਸਰਕਾਰ ਵੱਲੋਂ ਇਕ ਚਿੱਠੀ ਕੇਂਦਰ ਸਰਕਾਰ ਦੇ ਸਿੱਖਿਆ ਮੰਤਰਾਲੇ ਨੂੰ ਲਿਖੀ ਗਈ ਹੈ, ਜਿਸ ਵਿਚ ਇਹ ਭਾਵਨਾਵਾਂ ਵਿਅਕਤ ਕੀਤੀਆਂ ਗਈਆਂ ਹਨ ਕਿ ਸਕੂਲਾਂ ਵਿਚ ਇਮਤਿਹਾਨ ਬੰਦ ਹੋਣ ਕਰਕੇ ਬੱਚਿਆਂ ਦੀ ਪੜ੍ਹਾਈ ਤੇ ਬੜਾ ਇਫੈਕਟ ਪਿਆ ਹੈ। ਕਿਉਂਕਿ ਹੁਣ continuoues comprehensive evaluation ਦਾ ਨਵਾਂ ਸਿਸਟਮ ਸ਼ੁਰੂ ਹੋ ਗਿਆ ਹੈ, ਇਸ ਕਰਕੇ ਪਹਿਲਾਂ ਇਮਤਿਹਾਨਾਂ ਦੇ ਨਾਲ ਟੀਚਿੰਗ ਦੇ ਸਟੈਂਡਰਡ ਮੇਨਟੇਨ ਹੁੰਦੇ ਸੀ, ਉਸ ਤਰ੍ਹਾਂ ਦੇ ਲੈਵਲ ਹੁਣ ਟੀਚਿੰਗ ਵਿਚ ਨਹੀਂ ਰਹੇ। ਇਸ ਨਾਲ ਸਾਡੇ ਦੇਸ਼ ਦੇ ਬੱਚੇ ਜੋ ਕਿ ਸਾਡਾ ਭਵਿੱਖ ਹਨ, ਉਨ੍ਹਾਂ ਦਾ ਕੈਰੀਅਰ ਅਫੈਕਟ ਹੋ ਸਕਦਾ ਹੈ। ਇਸ ਲਈ ਮੈਂ ਸਾਰੇ ਸਦਨ ਦੀਆਂ ਭਾਵਨਾਵਾਂ ਦੇ ਨਾਲ ਸਹਿਮਤ ਹਾਂ।ਪਰ ਇਹ ਪਾਰਲੀਮੈਂਟ ਦਾ ਮੁੱਦਾ ਹੈ। ਜਿਹੜਾ ਕਿ ਕਨਕਰੈਂਟ ਲਿਸਟ ਦਾ ਸਬਜੈਕਟ ਹੈ। ਇਸ ਕਰਕੇ ਜੇ ਤੁਸੀਂ ਆਗਿਆ ਦਿਓ ਤਾਂ ਮੈਂ ਸਾਰੇ ਸਦਨ ਵਲੋਂ ਸਾਂਝੇ ਤੌਰ ਤੇ ਇਕ ਮਤਾ ਕੇਂਦਰ ਸਰਕਾਰ ਨੂੰ ਭੇਜਣ ਲਈ ਪੇਸ਼ ਕਰ ਸਕਦਾ ਹਾਂ। ਇਸ ਬਾਰੇ ਕੇਂਦਰ ਸਰਕਾਰ ਦੀ ਇਕ ਕਮੇਟੀ ਮਿਸਜ਼ ਗੀਤਾ ਭੁੱਕਲ ਦੀ ਅਗਵਾਈ ਹੇਠ ਬਣੀ ਹੋਈ ਹੈ। ਉਨ੍ਹਾਂ ਨੇ ਹਾਲੇ ਕੋਈ ਫਾਈਨਲ ਰਿਪੋਰਟ ਨਹੀਂ ਦਿੱਤੀ ਪਰ ਸਾਰੇ ਸੂਬੇ ਉਸ ਨਾਲ ਸਹਿਮਤ ਹਨ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਰਣਦੀਪ ਸਿੰਘ ਅਤੇ

ਸਰਦਾਰ ਅਜੀਤ ਇੰਦਰ ਸਿੰਘ ਮੋਫਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸੀਟਾਂ ਤੇ ਪਾਣੀ ਚੋਣ ਦੀ ਸ਼ਿਕਾਇਤ ਕਰ ਰਹੇ ਸਨ।)

**ਮਾਨਯੋਗ ਸਪੀਕਰ** : ਤੁਸੀਂ ਪਿਛੇ ਜਾ ਕੇ ਬੈਠ ਜਾਓ। ਕਿਸੇ ਹੋਰ ਸੀਟ ਤੇ ਬੈਠ ਜਾਓ। ਹਾਂ ਜੀ, ਚੀਮਾ ਸਾਹਿਬ।

**ਮੰਤਰੀ :** ਸਪੀਕਰ ਸਾਹਿਬ, ਇਸ ਕਰਕੇ ਜੇ ਤੁਸੀਂ ਆਗਿਆ ਦਿਓ ਤਾਂ ਸਾਰੇ ਸਦਨ ਵਲੋਂ ਸਾਂਝਾ ਮਤਾ ਪੇਸ਼ ਕਰਕੇ ਸਦਨ ਦੀਆਂ ਭਾਵਨਾਵਾਂ ਕੇਂਦਰ ਸਰਕਾਰ ਦੀ ਐਚ.ਆਰ.ਡੀ. ਮਨਿਸਟਰੀ ਨੂੰ ਭੇਜ ਸਕਦੇ ਹਾਂ ਤਾਂ ਜੋ ਉਨ੍ਹਾਂ ਨੇ ਜੋ ਵੀ ਫੈਸਲਾ ਲੈਣਾ ਹੈ, ਉਹ ਇਸ ਮਤੇ ਦੀ ਰੌਸ਼ਨੀ ਵਿਚ ਲੈ ਸਕਣ।

**ਮਾਨਯੋਗ ਸਪੀਕਰ :** ਹਾਂ ਜੀ, ਮੈਂ ਅਲਾਓ ਕਰਦਾ ਹਾਂ। (ਵਿਘਨ...ਸ਼ੋਰ)

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੇਰੀ ਤਸੱਲੀ ਨਹੀਂ ਹੋਈ । (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਮੰਤਰੀ ਜੀ ਖੜ੍ਹੇ ਹਨ। ਤੁਸੀਂ ਬੈਠ ਜਾਓ। (ਵਿਘਨ...ਸ਼ੋਰ)

**ਸ਼੍ਰੀ ਤਰਲੋਚਨ ਸਿੰਘ :** ਸਪੀਕਰ ਸਾਹਿਬ, ਮੇਰੀ ਤਸੱਲੀ ਨਹੀਂ ਹੋਈ ਤਾਂ ਹੀ ਮੈਂ ਖੜ੍ਹਾ ਹੋਇਆ ਹਾਂ। ਸਪੀਕਰ ਸਾਹਿਬ, ਮੰਤਰੀ ਜੀ ਵਾਰ ਵਾਰ ਕਨਕਰੈਂਟ ਲਿਸਟ ਦੀ ਗੱਲ ਕਰ ਰਹੇ ਹਨ। ਉਹ ਹਾਲੇ ਵੀ ਸਦਨ ਨੂੰ ਗੁੰਮਰਾਹ ਕਰ ਰਹੇ ਹਨ। ਕਨਕਰੈਂਟ ਲਿਸਟ ਵਿਚ ਸਟੇਟ ਗੌਰਮਿੰਟ ਵੀ ਕੋਈ ਕਾਨੂੰਨ ਬਣਾ ਸਕਦੀ ਹੈ ਅਤੇ ਕੇਂਦਰ ਸਰਕਾਰ ਵੀ ਬਣਾ ਸਕਦੀ ਹੈ। ਇਨ੍ਹਾਂ ਨੇ ਅੱਜ ਫਿਰ ਇਸੇ ਗੱਲ ਦਾ ਰੈਫਰੈਂਸ ਦਿੱਤਾ ਹੈ। ਉਹ ਗੱਲ ਠੀਕ ਹੈ ਕਿ ਜਿਹੜਾ ਰਾਈਟ ਟੂ ਐਜੂਕੇਸ਼ਨ ਐਕਟ ਹੈ, ਉਹ ਕੇਂਦਰ ਸਰਕਾਰ ਨੇ ਬਣਾਇਆ ਹੈ। ਪਰ ਮੈਨੂੰ ਲੱਗਦਾ ਹੈ ਕਿ ਪੰਜਾਬ ਸਰਕਾਰ ਦੀ ਮਨਸ਼ਾ ਐਜੂਕੇਸ਼ਨ ਅਤੇ ਹੈਲਥ ਦੇ ਖੇਤਰ ਵਿਚੋਂ ਨੱਠਣ ਦੀ ਹੈ। ਖਾਸ ਤੌਰ ਤੇ ਸਰਕਾਰ ਪਿੰਡਾਂ ਵਾਲਿਆਂ ਅਤੇ ਗਰੀਬ ਲੋਕਾਂ ਨੂੰ ਐਜੂਕੇਸ਼ਨ ਅਤੇ ਹੈਲਥ ਦੀਆਂ ਸਹੂਲਤਾਂ ਪ੍ਰੋਵਾਈਡ ਨਹੀਂ ਕਰਵਾਉਣਾ ਚਾਹੁੰਦੀ। ਮੰਤਰੀ ਜੀ ਵਾਰ ਵਾਰ ਕਨਕਰੈਂਟ ਲਿਸਟ ਦਾ ਜ਼ਿਕਰ ਕਰਕੇ ਅੱਜ ਵੀ ਹਾਊਸ ਨੂੰ ਮਿਸਲੀਡ ਕਰ ਰਹੇ ਹਨ। ਤੁਸੀਂ ਵਾਰ ਵਾਰ ਕਨਕਰੈਂਟ ਲਿਸਟ ਦਾ ਜ਼ਿਕਰ ਨਾ ਕਰੋ। ਤੁਸੀਂ ਪਹਿਲਾਂ ਹਿੰਦੁਸਤਾਨ ਦੇ ਸੰਵਿਧਾਨ ਨੂੰ ਪੜ੍ਹੋ, ਉਸ ਵਿਚ ਆਰਟੀਕਲ 246 ਵਿਚ ਸਾਫ ਲਿਖਿਆ ਹੋਇਆ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਹਾਂ ਜੀ, ਚੀਮਾ ਸਾਹਿਬ, ਤੁਸੀਂ ਮਤਾ ਪੇਸ਼ ਕਰੋ। (ਵਿਘਨ...ਸ਼ੋਰ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਮੰਤਰੀ ਜੀ ਨੇ ਅਫਸਰਾਂ ਨਾਲ ਸਲਾਹ ਕਰਕੇ ਹੀ ਇਸ ਮਤੇ ਦੀ ਗੱਲ ਕੀਤੀ ਹੈ। ਅਸੀਂ ਇਸ ਦਾ ਸਵਾਗਤ ਕਰਦੇ ਹਾਂ ਕਿ ਮਤਾ ਪਾ ਲੈਣਾ ਚਾਹੀਦਾ ਹੈ ਪਰ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ 8ਵੀਂ ਤੱਕ ਨਹੀਂ ਕਰ ਸਕਦੇ ਤਾਂ 9ਵੀਂ ਦੇ ਇਮਤਿਹਾਨ ਸ਼ੁਰੂ ਕਰ ਲੈਣ। ਇਹ ਮੇਰਾ ਸੁਜੈਸ਼ਨ ਹੈ। (ਵਿਘਨ...ਸ਼ੋਰ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) (ਬੈਠੇ-ਬੈਠੇ) :** ਹੋ ਜਾਵੇਗਾ, ਤੁਸੀਂ ਬੈਠ ਜਾਓ।

**ਮਾਨਯੋਗ ਸਪੀਕਰ :** ਜੇ ਸਦਨ ਦੀ ਸਹਿਮਤੀ ਹੋਵੇ ਤਾਂ ਪ੍ਰਸ਼ਨ ਕਾਲ ਨੂੰ ਸਸਪੈਂਡ ਕਰਕੇ ਪਹਿਲਾਂ ਮਤਾ ਪੇਸ਼ ਕਰ ਲਈਏ। ਉਸ ਉਪਰੰਤ ਅੱਜ ਦੇ ਏਜੰਡੇ ਦੇ ਰੈਗੂਲਰ ਲਿਸਟ ਅਨੁਸਾਰ ਪ੍ਰਸ਼ਨ ਲੈ ਲਵਾਂਗੇ।

(**ਆਵਾਜ਼ਾਂ :** ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ :** ਸਿੱਖਿਆ ਮੰਤਰੀ ਜੀ ਮਤਾ ਪੇਸ਼ ਕਰਨ।

---

## OFFICIAL RESOLUTION REG. STRONGLY RECOMMENDING TO THE CENTRAL GOVERNMENT TO AMEND THE "RIGHT TO FREE AND COMPULSORY EDUCATION OF CHILDREN ACT, 2009" FOR BRIGHT FUTURE OF COUNTRY AND THE STATE

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ -

"ਕਿ ਇਹ ਸਦਨ ਕੇਂਦਰ ਸਰਕਾਰ ਨੂੰ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਉਹ ਪੰਜਾਬ ਅਤੇ ਦੇਸ਼ ਦੇ ਸੁਨਹਿਰੇ ਭਵਿੱਖ ਲਈ ਪਹਿਲੀ ਤੋਂ ਅੱਠਵੀਂ ਤੱਕ ਇਮਤਿਹਾਨ ਪ੍ਰਥਾ ਦੁਬਾਰਾ ਸ਼ੁਰੂ ਕਰਨ ਅਤੇ ਸਕੂਲਾਂ ਵਿੱਚ ਪੰਜਵੀਂ ਅਤੇ ਅੱਠਵੀਂ

[ ਸਿੱਖਿਆ ਮੰਤਰੀ ]

ਜਮਾਤ ਦਾ ਬੋਰਡ ਦਾ ਇਮਤਿਹਾਨ ਸ਼ੁਰੂ ਕਰਨ ਅਤੇ ਫਿਰ ਪਾਸ ਬੱਚਿਆਂ ਨੂੰ ਹੀ ਅਗਲੀ ਜਮਾਤ ਵਿੱਚ ਭੇਜਣਾ ਯਕੀਨੀ ਬਣਾਉਣ ਲਈ 'ਬੱਚਿਆਂ ਦੇ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009' ਵਿੱਚ ਲੋੜੀਂਦੀ ਸੋਧ ਕਰੇ।"

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ –

> "ਕਿ ਇਹ ਸਦਨ ਕੇਂਦਰ ਸਰਕਾਰ ਨੂੰ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਉਹ ਪੰਜਾਬ ਅਤੇ ਦੇਸ਼ ਦੇ ਸੁਨਹਿਰੇ ਭਵਿੱਖ ਲਈ ਪਹਿਲੀ ਤੋਂ ਅੱਠਵੀਂ ਤੱਕ ਇਮਤਿਹਾਨ ਪ੍ਰਥਾ ਦੁਬਾਰਾ ਸ਼ੁਰੂ ਕਰਨ ਅਤੇ ਸਕੂਲਾਂ ਵਿੱਚ ਪੰਜਵੀਂ ਅਤੇ ਅੱਠਵੀਂ ਜਮਾਤ ਦਾ ਬੋਰਡ ਦਾ ਇਮਤਿਹਾਨ ਸ਼ੁਰੂ ਕਰਨ ਅਤੇ ਫਿਰ ਪਾਸ ਬੱਚਿਆਂ ਨੂੰ ਹੀ ਅਗਲੀ ਜਮਾਤ ਵਿੱਚ ਭੇਜਣਾ ਯਕੀਨੀ ਬਣਾਉਣ ਲਈ 'ਬੱਚਿਆਂ ਦੇ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009' ਵਿੱਚ ਲੋੜੀਂਦੀ ਸੋਧ ਕਰੇ।"

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

> "ਕਿ ਇਹ ਸਦਨ ਕੇਂਦਰ ਸਰਕਾਰ ਨੂੰ ਪੁਰਜ਼ੋਰ ਸਿਫ਼ਾਰਸ਼ ਕਰਦਾ ਹੈ ਕਿ ਉਹ ਪੰਜਾਬ ਅਤੇ ਦੇਸ਼ ਦੇ ਸੁਨਹਿਰੇ ਭਵਿੱਖ ਲਈ ਪਹਿਲੀ ਤੋਂ ਅੱਠਵੀਂ ਤੱਕ ਇਮਤਿਹਾਨ ਪ੍ਰਥਾ ਦੁਬਾਰਾ ਸ਼ੁਰੂ ਕਰਨ ਅਤੇ ਸਕੂਲਾਂ ਵਿੱਚ ਪੰਜਵੀਂ ਅਤੇ ਅੱਠਵੀਂ ਜਮਾਤ ਦਾ ਬੋਰਡ ਦਾ ਇਮਤਿਹਾਨ ਸ਼ੁਰੂ ਕਰਨ ਅਤੇ ਫਿਰ ਪਾਸ ਬੱਚਿਆਂ ਨੂੰ ਹੀ ਅਗਲੀ ਜਮਾਤ ਵਿੱਚ ਭੇਜਣਾ ਯਕੀਨੀ ਬਣਾਉਣ ਲਈ 'ਬੱਚਿਆਂ ਦੇ ਮੁਫਤ ਅਤੇ ਲਾਜ਼ਮੀ ਸਿੱਖਿਆ ਦਾ ਅਧਿਕਾਰ ਐਕਟ, 2009' ਵਿੱਚ ਲੋੜੀਂਦੀ ਸੋਧ ਕਰੇ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਵੈਸੇ ਆਪਣੀ ਬਹੁਤੀ ਸਮੱਸਿਆ ਦਾ ਹੱਲ ਤਾਂ, ਜਿਵੇਂ ਮਲੂਕਾ ਸਾਹਿਬ ਨੇ ਕਿਹਾ ਸੀ ਅਤੇ ਜਿਹੜੀ ਮੈਂ ਅੱਜ ਹਿੰਦੁਸਤਾਨ ਟਾਈਮਜ਼ ਵਿੱਚ ਖਬਰ ਪੜ੍ਹੀ ਹੈ, ਪੂਰਾ ਦੇਸ਼ ਇਸ ਪ੍ਰਤੀ ਚਿੰਤਾ ਕਰਦਾ ਹੈ ਕਿ ਇਸ ਨਾਲ at present ਜੋ ਸਾਡਾ ਸਟੈਂਡਰਡ ਹੈ ਜਾਂ ਸਾਡਾ ਸਿਸਟਮ ਹੈ, ਉਸ ਨਾਲ ਵਾਕਿਆ ਹੀ ਉਹ ਦੁਖੀ ਹਨ ਕਿ ਪਹਿਲੀ ਜਮਾਤ ਤੋਂ ਹੀ ਇਗਜ਼ਾਮ ਲਿਆ ਜਾਣਾ ਚਾਹੀਦਾ ਹੈ। ਇਹ ਹਰਿਆਣਾ ਦੀ ਭੁੱਕਲ ਕਮੇਟੀ ਹੈ, ਜਿਸ ਨੇ ਰਿਪੋਰਟ ਕੀਤੀ ਹੈ। ਹੁਣ ਅੱਜ ਦੇ ਪ੍ਰਸ਼ਨ ਲਏ ਜਾਣਗੇ।

———

## STARRED QUESTIONS AND ANSWERS

### ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣਾ

***1634. ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਿਸਾਨਾਂ ਦੀਆਂ ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣ ਲਈ ਤਹਿਸੀਲ ਪਾਤੜਾਂ (ਜ਼ਿਲ੍ਹਾ ਪਟਿਆਲਾ) ਦੀ ਗੁਰਦਿਆਲਪੁਰਾ ਬੀੜ ਦੁਆਲੇ ਜਾਲ ਲਾਉਣ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਸ ਕੰਮ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ?

**ਸ਼੍ਰੀ ਚੂਨੀ ਲਾਲ ਭਗਤ :** ਜੀ ਹਾਂ ਸ਼੍ਰੀਮਾਨ, 1. ਬੀੜ ਗੁਰਦਿਆਲਪੁਰਾ ਜੰਗਲੀ ਜੀਵ ਸੈਂਚੁਰੀ, ਜ਼ਿਲ੍ਹਾ ਪਟਿਆਲਾ ਦੇ ਆਲੇ-ਦੁਆਲੇ ਚੇਨਲਿੰਕ ਫੈਂਸਿੰਗ ਲਗਾਉਣ ਦਾ ਕੰਮ ਚੱਲ ਰਿਹਾ ਹੈ ।

2. ਇਹ ਕੰਮ ਲੱਗਭੱਗ ਇਕ ਸਾਲ ਦੇ ਸਮੇਂ ਵਿਚ ਭਾਵ ਜੂਨ, 2015 ਤੱਕ ਮੁਕੰਮਲ ਕਰ ਲਿਆ ਜਾਵੇਗਾ ਜੀ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਹ 2200 ਏਕੜ ਵਿੱਚ ਬੀੜ ਹੈ। ਇਸ ਵਿੱਚੋਂ 1500 ਏਕੜ ਵਾਈਲਡ ਲਾਈਫ ਦਾ ਅਤੇ 700 ਏਕੜ ਜਿਹੜਾ ਏਰੀਆ ਹੈ, ਉਹ ਫਾਰੈਸਟ ਦਾ ਏਰੀਆ, ਟੈਰੇਟੋਰੀਅਲ ਏਰੀਆ ਹੈ। ਪਿੱਛੇ ਜਿਹੇ ਜਦੋਂ ਜਿਆਨੀ ਸਾਹਿਬ ਜੰਗਲਾਤ ਮਹਿਕਮੇ ਦੇ ਮੰਤਰੀ ਸਨ, ਉਹ ਗਏ ਸਨ, ਉਹ ਉਥੇ 1.90 ਕਰੋੜ ਦਾ ਸੈਂਕਸ਼ਨ ਲੈਟਰ ਦੇ ਕੇ ਆਏ ਸਨ। ਇਹ ਪ੍ਰਬੰਧ ਸਰਕਾਰ ਨੇ ਕੀਤਾ ਤਾਂ ਉਥੇ ਵਾਈਲਡ ਲਾਈਫ ਦਾ 1500 ਏਕੜ ਦੇ ਏਰੀਏ ਵਿੱਚ ਜਾਲ ਲੱਗਣਾ ਸ਼ੁਰੂ ਹੋ ਗਿਆ ਅਤੇ ਉਥੇ ਕੰਮ ਚੱਲ ਰਿਹਾ ਹੈ। ਉਸ ਵਿੱਚ ਜਿਹੜੇ.....

**ਮਾਨਯੋਗ ਸਪੀਕਰ :** ਤੁਸੀਂ ਚਾਹੁੰਦੇ ਕੀ ਹੋ? ਉਹ ਦੱਸੋ ਮੈਨੂੰ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਹਾਂ ਜੀ, ਉਹ ਹੀ ਦੱਸਣ ਲੱਗੀ ਹਾਂ। ਜਿੱਥੋਂ ਜਾਲ ਲੰਘ ਰਿਹਾ ਹੈ, ਉਥੇ ਜ਼ਿਆਦਾ ਪਿੰਡ ਹਰਿਆਣਾ ਦੇ ਪੈਂਦੇ ਹਨ ਅਤੇ ਜਿਹੜਾ 700 ਏਕੜ ਟੈਰੇਟੋਰੀਅਲ ਏਰੀਆ ਹੈ, ਇਸ ਵਾਸਤੇ ਕੋਈ ਪੈਸਾ ਮਨਜ਼ੂਰ ਨਹੀਂ ਹੋਇਆ। ਇਸ ਨਾਲ ਮੇਰੇ ਹਲਕੇ ਦੇ 10-12 ਪਿੰਡ ਹਰਚੰਦਪੁਰਾ ਤੋਂ ਧਨੇਠਾ ਤੱਕ ਮਰਦੈੜੀ, ਗੁਰਦਿਆਲਪੁਰਾ, ਸਾਧ ਮਾਜਰਾ, ਨਨਹੇੜਾ, ਹਰਚੰਦਪੁਰਾ, ਧਨੇਠਾ, ਬਾਦਸ਼ਾਹਪੁਰ, ਜੌੜਾ ਮਾਜਰਾ, ਅਰਾਈ ਮਾਜਰਾ, ਇਨ੍ਹਾਂ ਦੀ 4-5

[ ਸ਼੍ਰੀਮਤੀ ਵਨਿੰਦਰ ਕੌਰ ਲੂੰਬਾ ]

ਹਜ਼ਾਰ ਏਕੜ ਜ਼ਮੀਨ ਪੈਂਦੀ ਹੈ। ਇਸ ਦਾ ਐਸਟੀਮੇਟ ਲਗਾ ਕੇ ਭੇਜਿਆ ਹੋਇਆ ਹੈ ਅਤੇ ਇਹ 1.76 ਕਰੋੜ ਦਾ ਐਸਟੀਮੇਟ ਹੈ। ਲੇਕਿਨ ਹਾਲੇ ਉਥੇ ਕੋਈ ਪੈਸਾ ਨਹੀਂ ਗਿਆ ਅਤੇ ਉਥੇ ਕਿਸਾਨਾਂ ਨੂੰ ਬਹੁਤ ਮੁਸ਼ਕਲ ਹੈ। ਉਨ੍ਹਾਂ ਨੂੰ ਰਾਤ ਨੂੰ ਵੀ ਖੇਤਾਂ ਵਿੱਚ ਆਪਣੇ ਲਈ ਉਚੀ ਜਗ੍ਹਾ ਬਣਾ ਕੇ ਫਸਲਾਂ ਦੀ ਰਾਖੀ ਕਰਨੀ ਪੈਂਦੀ ਹੈ। 4-5 ਹਜ਼ਾਰ ਏਕੜ ਜ਼ਮੀਨ ਇਨ੍ਹਾਂ ਪਿੰਡਾਂ ਦੀ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦੀ ਹਾਂ ਕਿ ਜਲਦੀ ਤੋਂ ਜਲਦੀ ਇਹ ਕੰਮ ਸ਼ੁਰੂ ਕਰਵਾ ਕੇ ਕੰਪਲੀਟ ਕੀਤਾ ਜਾਵੇ ਕਿਉਂਕਿ ਉਥੇ ਲੋਕਾਂ ਵਿੱਚ ਬਹੁਤ ਬੇਚੈਨੀ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਧੰਨਵਾਦ ਜੀ। ਇਹ ਬੀਬੀ ਜੀ ਦੀ ਸੁਜੈਸ਼ਨ ਹੈ। ਹਾਂ ਜੀ, ਨਾਭਾ ਸਾਹਿਬ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਨਹੀਂ ਜੀ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਇਹ ਕਦੋਂ ਤੱਕ ਹੋ ਜਾਵੇਗਾ।

**ਮਾਨਯੋਗ ਸਪੀਕਰ :** ਬੀਬੀ ਜੀ, ਪਹਿਲਾਂ ਪੁੱਛੀ ਦਾ ਹੁੰਦਾ ਹੈ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਮੈਂ ਪੁੱਛਣਾ ਹੀ ਕਿਹਾ ਹੈ ਕਿ ਮੰਤਰੀ ਜੀ ਨੂੰ ਪੁੱਛਣਾ ਹੈ।

**ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਜਿਹੜਾ ਸਵਾਲ ਇਨ੍ਹਾਂ ਨੇ ਮੈਨੂੰ ਪੁੱਛਿਆ ਹੈ ਕਿ ਗੁਰਦਿਆਲਪੁਰਾ ਸੈਂਚਰੀ ਵਿੱਚ ਜੋ ਕੰਮ ਚੱਲ ਰਿਹਾ ਹੈ, ਇਹ ਕਦੋਂ ਤੱਕ ਮੁਕੰਮਲ ਹੋ ਜਾਵੇਗਾ। ਇਸ ਲਈ ਮੈਂ ਦੱਸਿਆ ਹੈ ਕਿ ਇਹ ਜੂਨ, 2015 ਤੱਕ ਮੁਕੰਮਲ ਹੋ ਜਾਵੇਗਾ। ਇਸ ਤੋਂ ਇਲਾਵਾ ਕੋਈ ਹੋਰ ਸਵਾਲ ਹੈ ਤਾਂ ਵੱਖਰਾ ਦੇ ਦੇਣ, ਮੈਂ ਉਸ ਦਾ ਜਵਾਬ ਦੇ ਦੇਵਾਂਗਾ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਇਹ ਬੀੜ ਇਕੱਠੀ ਹੀ ਹੈ। ਗੁਰਦਿਆਲਪੁਰਾ ਬੀੜ ਦਾ 1500 ਏਕੜ ਏਰੀਆ ਵਾਈਲਡ ਲਾਈਫ ਦਾ ਹੈ ਅਤੇ 700 ਏਕੜ ਏਰੀਆ ਟੈਰੇਟੋਰੀਅਲ ਏਰੀਆ ਹੈ। ਇਸ ਦਾ ਕੋਈ ਕੰਮ ਸ਼ੁਰੂ ਨਹੀਂ ਹੋਇਆ। ਕੋਈ ਐਸਟੀਮੇਟ ਪਾਸ ਨਹੀਂ ਹੋਇਆ। ਐਸਟੀਮੇਟ 1.76 ਕਰੋੜ ਦਾ ਬਣਾ ਕੇ ਭੇਜਿਆ ਹੋਇਆ ਹੈ। ਉਥੇ ਬਹੁਤ ਹੀ ਜ਼ਿਆਦਾ ਕਿਸਾਨਾਂ ਨੂੰ ਮੁਸ਼ਕਲ ਹੈ।

**ਮਾਨਯੋਗ ਸਪੀਕਰ :** ਇਸ ਦਾ ਜਵਾਬ ਆ ਗਿਆ ਹੈ। ਮੰਤਰੀ ਜੀ ਨੇ ਕਿਹਾ ਹੈ ਕਿ ਜੂਨ, 2015 ਤੱਕ ਮੁਕੰਮਲ ਹੋ ਜਾਵੇਗਾ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਰ, ਉਹ ਦੂਸਰਾ ਹੈ ਜੀ। ਉਹ ਵਾਈਲਡ ਲਾਈਫ ਦਾ ਹੈ। ਪ੍ਰੰਤੂ ਮੈਂ ਟੈਰੇਟੋਰੀਅਲ ਏਰੀਆ ਜਿਹੜਾ ਕਿ 700 ਏਕੜ ਦਾ ਹੈ, ਉਸ ਬਾਰੇ ਪੁੱਛ ਰਹੀ ਹਾਂ। ਉਹ ਅਲੱਗ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਨੂੰ ਐਗਜ਼ਾਮੀਨ ਕਰਵਾ ਲੈਂਦੇ ਹਾਂ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਥੋੜ੍ਹੀ ਜਿਹੀ ਫਰਾਖਦਿਲੀ ਸਾਡੇ ਵੱਲ ਵੀ ਵਿਖਾ ਦਿਆ ਕਰੋ।....

**ਮਾਨਯੋਗ ਸਪੀਕਰ :** ਨਹੀਂ, ਨਹੀਂ, ਇਹੋ ਜਿਹੀ ਕੋਈ ਗੱਲ ਨਹੀਂ ਹੈ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਸਾਡਾ ਨਾਭਾ ਪੰਜ ਬੀੜਾਂ ਨਾਲ ਘਿਰਿਆ ਹੋਇਆ ਹੈ। ਪੰਜਾਬ ਵਿਚ ਜੇਕਰ ਸਭ ਤੋਂ ਵੱਡੀਆਂ ਬੀੜਾਂ ਹਨ ਤਾਂ ਉਹ ਨਾਭੇ ਵਿਚ ਹਨ। ਤਕਰੀਬਨ 12,500 ਲੋਕ ਰਾਤ ਨੂੰ ਮਚਾਨਾਂ ਤੇ ਪੈਂਦੇ ਹਨ ਕਿਉਂਕਿ ਫਸਲਾਂ ਦਾ ਬਹੁਤ ਉਜਾੜਾ ਹੁੰਦਾ ਹੈ। ਜਿਵੇਂ ਮੈਡਮ ਜੀ ਨੇ ਕਿਹਾ ਹੈ, ਇਹ ਸਾਰੇ ਪੰਜਾਬ ਦੀ ਸਮੱਸਿਆ ਹੈ ਅਤੇ ਸਾਰਿਆਂ ਨੂੰ ਪਤਾ ਹੈ। ਪਹਿਲਾਂ ਇਥੇ ਇਕ ਜਪਾਨੀ ਨੋਡਲ ਏਜੰਸੀ ਐਪੁਆਇੰਟ ਹੋਈ ਸੀ। ਇਸ ਬਾਰੇ ਪਹਿਲਾਂ ਵੀ 3-4 ਵਾਰ ਸਵਾਲ ਲੱਗਿਆ ਸੀ। ਉਸ ਵੇਲੇ ਸੈਂਟਰ ਸਰਕਾਰ ਨੇ ਏਡ ਵੀ ਦਿੱਤੀ ਸੀ ਅਤੇ ਨਾਬਾਰਡ ਨੇ ਵੀ ਕੁਝ ਪੈਸਾ ਪਾਇਆ ਸੀ ਅਤੇ ਤਾਰ ਵੀ ਲਗਾਉਣ ਵਾਸਤੇ ਆਈ ਸੀ ਪਰ ਉਹ ਤਾਰ ਲੱਗੀ ਨਹੀਂ, ਕੇਵਲ ਕਾਗਜ਼ਾਂ ਵਿਚ ਉਹ ਤਾਰ ਪੂਰੀ ਲੱਗੀ ਹੋਈ ਹੈ। ਉਥੇ ਮਰਗਤਾਂ ਵੀ ਬੜੀਆਂ ਹੁੰਦੀਆਂ ਹਨ ਅਤੇ ਜਦੋਂ ਡਾਰਾਂ ਦੀਆਂ ਡਾਰਾਂ ਸੜਕਾਂ ਤੇ ਆ ਜਾਂਦੀਆਂ ਹਨ ਤਾਂ ਗੱਡੀਆਂ ਵੀ ਬੜੀਆਂ ਭੰਨੀਆਂ ਜਾਂਦੀਆਂ ਹਨ। ਸਾਡੇ ਉਥੇ ਹਜ਼ਾਰਾਂ ਫੰਡਰ ਗਊਆਂ ਫਿਰਦੀਆਂ ਹਨ। ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਸਰਕਾਰ ਨੂੰ ਬੜਾ ਸੋਚ ਵਿਚਾਰ ਕੇ ਕੋਈ ਪਾਲਿਸੀ ਬਣਾਉਣੀ ਚਾਹੀਦੀ ਹੈ ਤਾਂ ਜੋ ਕਿਸਾਨਾਂ ਦਾ ਉਜਾੜਾ ਬਚ ਸਕੇ ਅਤੇ ਨਾਲ ਕੀਮਤੀ ਜਾਨਾਂ ਵੀ ਬਚ ਸਕਣ।

**ਮਾਨਯੋਗ ਸਪੀਕਰ :** ਧੰਨਵਾਦ।

-----

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1503*

**ਮਾਨਯੋਗ ਸਪੀਕਰ :** ਇਸ ਸਵਾਲ ਦੀ ਐਕਸਟੈਨਸ਼ਨ ਮੰਗੀ ਗਈ ਹੈ,

*For Starred Question No. 1503 and reply thereto, please see Appendix to Debates

[ ਮਾਨਯੋਗ ਸਪੀਕਰ ]

ਜਿਹੜੀ ਕਿ ਮੈਂ ਅਲਾਓ ਕਰ ਦਿੱਤੀ ਹੈ। ਅਗਲਾ ਸਵਾਲ, ਸ਼੍ਰੀਮਤੀ ਹਰਪ੍ਰੀਤ ਕੌਰ ਜੀ।

———

## ਘਨੌਰ ਵਿਖੇ ਬੱਸ ਸਟੈਂਡ ਬਣਾਉਣਾ

***1506. ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘਨੌਰ ਵਿਖੇ ਬੱਸ ਸਟੈਂਡ ਬਣਾਉਣ ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਅਜੀਤ ਸਿੰਘ ਕੋਹਾੜ :** ਕਸਬਾ ਘਨੌਰ ਵਿਖੇ ਬੱਸ ਸਟੈਂਡ ਉਸਾਰਨ ਦੀ ਕੋਈ ਤਜਵੀਜ਼ ਸਰਕਾਰ (ਪੀ.ਆਰ.ਟੀ.ਸੀ.) ਦੇ ਵਿਚਾਰ ਅਧੀਨ ਨਹੀਂ ਹੈ।

**ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹਾਂ ਕਿ ਪਿਛਲੇ ਸੈਸ਼ਨ ਵਿਚ ਵੀ ਇਹ ਸਵਾਲ ਲੱਗਿਆ ਸੀ। ਕਸਬਾ ਘਨੌਰ ਵਿਖੇ ਬੱਸ ਸਟੈਂਡ ਦੀ ਬੜੀ ਸਖਤ ਜ਼ਰੂਰਤ ਹੈ। ਪਹਿਲਾਂ ਤਾਂ ਮੈਂ ਡਿਪਟੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਦੀ ਹਾਂ ਕਿ ਜਿਹੜੀ ਸਾਡੀ ਘਨੌਰ ਬੱਸ ਸਟੈਂਡ ਦੀ ਜਗ੍ਹਾ ਹੈ, ਉਸ ਵਿਚੋਂ ਥਾਣਾ ਘਨੌਰ ਵਾਲਿਆਂ ਨੇ ਕਾਫੀ ਜਗ੍ਹਾ ਤੇ ਕਬਜ਼ਾ ਕਰ ਲਿਆ ਹੈ ਅਤੇ ਥੋੜ੍ਹੀ ਜਿਹੀ ਜਗ੍ਹਾ ਹੀ ਰਹਿ ਗਈ ਹੈ। ਉਥੇ ਬੱਚਿਆਂ ਨੂੰ ਸਕੂਲਾਂ ਅਤੇ ਕਾਲਜਾਂ ਵਿਚ ਜਾਣ ਵਾਸਤੇ ਬੜੀ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਕਦੋਂ ਤੱਕ ਬੱਸ ਸਟੈਂਡ ਦੀ ਤਜਵੀਜ਼ ਬਣੇਗੀ? ਸਾਨੂੰ ਹਰ ਵਾਰੀ ਸਵਾਲ ਦਾ ਇਹੋ ਜਵਾਬ ਆਉਂਦਾ ਹੈ ਕਿ ਕੋਈ ਤਜਵੀਜ਼ ਨਹੀਂ ਹੈ। ਇਹ ਕਦੋਂ ਤੱਕ ਵਿਚਾਰ ਅਧੀਨ ਹੋਵੇਗਾ ਅਤੇ ਬੱਸ ਸਟੈਂਡ ਕਦੋਂ ਤੱਕ ਬਣੇਗਾ?

**ਮੰਤਰੀ :** ਘਨੌਰ ਵਿਖੇ ਸਥਿਤ ਬੱਸ ਸਟੈਂਡ ਨਗਰ ਪੰਚਾਇਤ ਦੇ ਪ੍ਰਬੰਧਕੀ ਕੰਟਰੋਲ ਵਿਚ ਆਉਂਦਾ ਹੈ। ਬੱਸਾਂ ਕਸਬੇ ਦੇ ਵਿਚਕਾਰ ਖਾਲੀ ਪਈ ਜਗ੍ਹਾ ਤੋਂ ਹੀ ਚਲਾਈਆਂ ਜਾਂਦੀਆਂ ਹਨ। ਇਥੇ ਇਹ ਦੱਸਣਾ ਵੀ ਉਚਿਤ ਹੋਵੇਗਾ ਕਿ ਮਿਤੀ 12.10.12 ਨੂੰ ਐਮ.ਐਲ.ਏ. ਸਾਹਿਬਾ ਨੇ ਹਲਕਾ ਘਨੌਰ ਵੱਲੋਂ ਮੁੱਖ ਮੰਤਰੀ ਪੰਜਾਬ ਨੂੰ ਘਨੌਰ ਵਿਖੇ ਬੱਸ ਸਟੈਂਡ ਦੀ ਉਸਾਰੀ ਲਈ ਗ੍ਰਾਂਟ ਜਾਰੀ ਕਰਨ ਲਈ ਮੰਗ ਕੀਤੀ ਸੀ ਅਤੇ ਮੰਗ ਪੱਤਰ ਪੇਸ਼ ਕੀਤਾ ਸੀ। ਉਸ ਮੰਗ ਪੱਤਰ ਤੇ

ਡਿਪਟੀ ਕਮਿਸ਼ਨਰ, ਪਟਿਆਲਾ ਵੱਲੋਂ ਕਾਰਵਾਈ ਕੀਤੀ ਜਾਣੀ ਬਣਦੀ ਹੈ। ਜੇਕਰ ਬੱਸ ਸਟੈਂਡ ਦੀ ਉਸਾਰੀ ਲਈ ਪੀ.ਆਰ.ਟੀ.ਸੀ. ਨੂੰ ਘੱਟੋ ਘੱਟ 2-3 ਏਕੜ ਜਗ੍ਹਾ ਮਿਲ ਜਾਵੇ ਤਾਂ ਇਕ ਸਾਲ ਦੇ ਅੰਦਰ ਇਹ ਬਣਾ ਦੇਵਾਂਗੇ।

**ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਜੇ ਇਹ ਸਾਡਾ ਬੱਸ ਸਟੈਂਡ ਬਣਾਉਣ ਤਾਂ ਅਸੀਂ ਇਨ੍ਹਾਂ ਨੂੰ ਜਗ੍ਹਾ ਵੀ ਮੁਹੱਈਆ ਕਰਵਾ ਦੇਵਾਂਗੇ ।

**ਮਾਨਯੋਗ ਸਪੀਕਰ :** ਉਨ੍ਹਾਂ ਨੇ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜੇ ਜਗ੍ਹਾ ਅਤੇ ਫੰਡਜ਼ ਮਿਲ ਗਏ ਤੇ ਬਣਾ ਦਿਆਂਗੇ।

---

## ਥੋਰੀ ਗੋਤ ਦੇ ਲੋਕਾਂ ਨੂੰ ਐਸ.ਸੀ. ਕੈਟੇਗਰੀ ਵਿੱਚ ਸ਼ਾਮਲ ਕਰਨਾ

***1564. ਸਰਦਾਰ ਚਤਿੰਨ ਸਿੰਘ :** ਕੀ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਕੀ ਸਰਕਾਰ ਦੇ ਧਿਆਨ ਵਿੱਚ ਹੈ ਕਿ 'ਥੋਰੀ' ਅਤੇ 'ਕੋਰੀ' ਇੱਕੋ ਜਾਤੀ ਦੇ ਦੋ ਗੋਤ ਹਨ ਅਤੇ ਕੀ ਇਹ ਵੀ ਸਰਕਾਰ ਦੇ ਧਿਆਨ ਵਿੱਚ ਹੈ ਕਿ 'ਥੋਰੀ' ਜਾਤੀ ਦੇ ਲੋਕ ਪੱਛੜੀਆਂ ਸ਼੍ਰੇਣੀਆਂ ਵਿੱਚ ਸ਼ਾਮਿਲ ਹਨ ਜਦ ਕਿ 'ਕੋਰੀ' ਜਾਤੀ ਨੂੰ ਅਨੁਸੂਚਿਤ ਜਾਤੀਆਂ ਦੀ ਲਿਸਟ ਵਿੱਚ ਸ਼ਾਮਿਲ ਕੀਤਾ ਗਿਆ ਹੈ ;

(ਅ) ਕੀ 'ਥੋਰੀ' ਗੋਤ ਨੂੰ ਵੀ 'ਕੋਰੀ' ਗੋਤ ਦੀ ਤਰ੍ਹਾਂ ਹੀ ਅਨੁਸੂਚਿਤ ਜਾਤੀਆਂ ਵਿੱਚ ਸ਼ਾਮਿਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਗੁਲਜਾਰ ਸਿੰਘ ਰਣੀਕੇ :** (ੳ) ਨਹੀਂ ਜੀ, 'ਥੋਰੀ' ਅਤੇ 'ਕੋਰੀ' ਇੱਕੋ ਜਾਤੀ ਦੇ ਦੋ ਗੋਤ ਨਹੀਂ ਹਨ। ਸਰਕਾਰ ਦੇ ਧਿਆਨ ਵਿੱਚ ਹੈ ਕਿ 'ਥੋਰੀ' ਜਾਤੀ ਦੇ ਲੋਕ ਪੱਛੜੀਆਂ ਸ਼੍ਰੇਣੀਆਂ ਵਿੱਚ ਸ਼ਾਮਿਲ ਹਨ ਜਦ ਕਿ 'ਕੋਰੀ' ਜਾਤੀ ਨੂੰ ਅਨੁਸੂਚਿਤ ਜਾਤੀਆਂ ਦੀ ਲਿਸਟ ਵਿੱਚ ਸ਼ਾਮਿਲ ਕੀਤਾ ਗਿਆ ਹੈ।

(ਅ) ਨਹੀਂ ਜੀ। 'ਥੋਰੀ' ਗੋਤ ਨੂੰ ਵੀ 'ਕੋਰੀ' ਗੋਤ ਦੀ ਤਰ੍ਹਾਂ ਹੀ ਅਨੁਸੂਚਿਤ ਜਾਤੀਆਂ ਵਿੱਚ ਸ਼ਾਮਿਲ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ

[ ਸਰਦਾਰ ਚਤਿੰਨ ਸਿੰਘ ]

ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੀ ਪੁਜ਼ੀਸ਼ਨ ਦੇਖੀ ਜਾਵੇ ਤਾਂ ਇਹ ਪਤਾ ਵੀ ਨਹੀਂ ਲੱਗਦਾ ਕਿ 'ਥੋਰੀ' ਕੌਣ ਹੈ ਤੇ 'ਕੋਰੀ' ਕੌਣ ਹੈ। ਜਦੋਂ ਸ਼ਗਨ ਸਕੀਮਾਂ ਦੀਆਂ ਦਰਖਾਸਤਾਂ ਰੱਦ ਕੀਤੀਆਂ ਗਈਆਂ ਤਾਂ ਉਸ ਸਮੇਂ ਪਤਾ ਲੱਗਾ ਕਿ ਇਹ 'ਥੋਰੀ' ਹਨ ਤੇ ਇਹ 'ਕੋਰੀ' ਹਨ। ਉਨ੍ਹਾਂ ਦੇ ਰਸਮੋ-ਰਿਵਾਜ, ਵਿਆਹ-ਸ਼ਾਦੀਆਂ ਇੱਕੋ ਹੀ ਹਨ। ਫਿਰ ਇਸ ਵਿੱਚ ਕਿਸ ਗੱਲ ਦਾ ਡਿਫਰੈਂਸ ਪਾਇਆ ਗਿਆ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਨੂੰ ਵਿਚਾਰਿਆ ਜਾਵੇ ਅਤੇ 'ਥੋਰੀ' ਜਾਤੀ ਨੂੰ ਅਨੁਸੂਚਿਤ ਜਾਤੀਆਂ ਵਿੱਚ ਸ਼ਾਮਲ ਕਰਨ ਦੀ ਖੇਚਲ ਕੀਤੀ ਜਾਵੇ। ਉਹ ਲੋਕ ਬਹੁਤ ਗਰੀਬ ਹਨ ਤਾਂ ਕਿ ਇਨ੍ਹਾਂ ਨੂੰ ਸਹੂਲਤ ਮਿਲ ਸਕੇ ।

**ਮਾਨਯੋਗ ਸਪੀਕਰ :** ਮੰਤਰੀ ਜੀ, ਕੀ ਆਪਾਂ ਕੋਈ ਵਿਚਾਰ ਕਰ ਸਕਦੇ ਹਾਂ ?

**ਮੰਤਰੀ :** ਨਹੀਂ, ਸਪੀਕਰ ਸਾਹਿਬ। ਇਹ ਪਹਿਲਾਂ ਵੀ ਧਿਆਨ ਵਿੱਚ ਗੱਲ ਆਈ ਸੀ। ਅਨੁਸੂਚਿਤ ਜਾਤੀਆਂ ਵਿੱਚ ਇਸ ਜਾਤ ਨੂੰ ਸ਼ਾਮਲ ਕਰਨ ਲਈ ਸੈਂਟਰ ਸਰਕਾਰ ਨੂੰ ਸਿਫਾਰਸ਼ ਕੀਤੀ ਗਈ ਸੀ ਅਤੇ ਪੱਤਰ ਨੰ. 2/34/2002/2 ਐਸ ਸੀ ਡਬਲਿਊ 1/340 ਮਿਤੀ 2.4.2003 ਰਾਹੀਂ ਭਾਰਤ ਸਰਕਾਰ ਨੂੰ ਪਹਿਲਾਂ ਵੀ ਲਿਖਿਆ ਗਿਆ ਸੀ ਪਰ ਉਨ੍ਹਾਂ ਨੇ ਨਾਂਹ ਕਰ ਦਿੱਤੀ ਕਿ 'ਥੋਰੀ' ਜਾਤੀ ਪੱਛੜੀਆਂ ਸ਼੍ਰੇਣੀਆਂ ਵਿੱਚ ਸ਼ਾਮਲ ਹੈ ਤੇ ਇਨ੍ਹਾਂ ਨੂੰ ਅਨੁਸੂਚਿਤ ਜਾਤੀਆਂ ਵਿੱਚ ਸ਼ਾਮਲ ਨਹੀਂ ਕੀਤਾ ਜਾ ਸਕਦਾ ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਰਿਪੀਟ ਕੀਤਾ ਜਾਵੇ। ਹੋ ਸਕਦਾ ਹੈ ਕਿ ਹੁਣ ਵਾਲੀ ਸਰਕਾਰ ਇਹ ਗੱਲ ਮੰਨ ਲਵੇ।

—————

## ਜੇਲ੍ਹਾਂ ਵਿੱਚ ਕੈਦੀਆਂ ਨੂੰ ਰੱਖਣ ਦੀ ਵਿਵਸਥਾ ਸਬੰਧੀ

***1471. ਸ਼੍ਰੀ ਸੁੰਦਰ ਸ਼ਾਮ ਅਰੋੜਾ :** ਕੀ ਜੇਲ੍ਹ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਮਈ ਮਹੀਨੇ ਦੇ ਅਖੀਰ ਤੱਕ ਰਾਜ ਦੀਆਂ ਜੇਲ੍ਹਾਂ ਵਿੱਚ ਕਿੰਨੇ ਕੈਦੀ ਸਨ ਅਤੇ ਇਨ੍ਹਾਂ ਜੇਲ੍ਹਾਂ ਵਿੱਚ ਕੈਦੀਆਂ ਨੂੰ ਰੱਖਣ ਦੀ ਸਮਰੱਥਾ ਕਿੰਨੀ ਹੈ ;

(ਅ) ਜ਼ਿਲ੍ਹਾ ਹੁਸ਼ਿਆਰਪੁਰ ਦੀ ਜੇਲ੍ਹ ਵਿੱਚ ਔਰਤ ਕੈਦੀਆਂ ਨੂੰ ਰੱਖਣ ਦੀ ਕੀ ਵਿਵਸਥਾ ਹੈ ਅਤੇ ਮਈ ਦੇ ਅਖੀਰ ਤੱਕ ਕਿੰਨੀਆਂ ਔਰਤਾਂ ਜੇਲ੍ਹ ਵਿੱਚ ਸਨ?

**ਸਰਦਾਰ ਸੋਹਣ ਸਿੰਘ ਠੰਡਲ :** ਸ਼੍ਰੀਮਾਨ ਜੀ, (ੳ) ਪੰਜਾਬ ਦੀਆਂ ਜੇਲ੍ਹਾਂ ਵਿੱਚ 18,629 ਬੰਦੀ ਰੱਖਣ ਦੀ ਪ੍ਰਵਾਣਿਤ ਸਮਰੱਥਾ ਹੈ ਅਤੇ ਮਿਤੀ 31.05.2014 ਨੂੰ ਕੁੱਲ 27,383 ਬੰਦੀ ਜੇਲ੍ਹਾਂ ਅੰਦਰ ਬੰਦ ਸਨ।

(ਅ) ਜ਼ਿਲ੍ਹਾ ਜੇਲ੍ਹ, ਹੁਸ਼ਿਆਰਪੁਰ ਵਿੱਚ ਬੰਦੀ ਔਰਤਾਂ ਲਈ ਵੱਖਰਾ ਜਨਾਨਾਹਾਤਾ ਬਣਿਆ ਹੋਇਆ ਹੈ। ਇਸ ਵਿੱਚ 03 ਬੈਰਕਾਂ ਅਤੇ 02 ਸੈੱਲ ਹਨ। ਇਸ ਵਾਰਡ ਵਿੱਚ 45 ਬੰਦੀ ਔਰਤਾਂ ਰੱਖਣ ਦੀ ਸਮਰੱਥਾ ਹੈ। ਇਸ ਵਾਰਡ ਵਿੱਚ 63 ਬੰਦੀ ਔਰਤਾਂ ਮਿਤੀ 31.05.2014 ਨੂੰ ਬੰਦ ਸਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿੱਥੇ ਪੰਜਾਬ ਦੀਆਂ ਜੇਲ੍ਹਾਂ ਵਿੱਚ 18,629 ਦੀ ਕਪੈਸਿਟੀ ਹੋਵੇ, ਕੀ ਉਥੇ 27,383 ਕੈਦੀ ਰੱਖੇ ਜਾ ਸਕਦੇ ਹਨ? ਕੀ ਉਹ ਖੜ੍ਹੇ ਰਹਿੰਦੇ ਹਨ ਜਾਂ ਫਿਰ ਰਾਤ ਨੂੰ ਲੇਟ ਵੀ ਸਕਦੇ ਹਨ? ਇਸੇ ਤਰ੍ਹਾਂ ਸਾਡੇ ਹੁਸ਼ਿਆਰਪੁਰ ਜੇਲ੍ਹ ਵਿੱਚ 45 ਮਹਿਲਾ ਕੈਦੀ ਰੱਖਣ ਦੀ ਕਪੈਸਿਟੀ ਹੈ ਜਿੱਥੇ ਇਨ੍ਹਾਂ ਦੇ ਮੁਤਾਬਿਕ 63 ਮਹਿਲਾ ਕੈਦੀ ਰੱਖੇ ਗਏ ਹਨ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਸੌਣ ਦੀ ਵਿਵਸਥਾ ਕੀ ਹੈ ?

**ਮਾਨਯੋਗ ਸਪੀਕਰ :** ਆਪਾਂ ਪੁੱਛਣਾ ਕੀ ਚਾਹੁੰਦੇ ਹਾਂ। ਇਹ ਸਪਲੀਮੈਂਟਰੀ ਤੁਹਾਡੀ ਬਣਦੀ ਨਹੀਂ, ਆਪਾਂ ਪੁੱਛਣਾ ਕੀ ਚਾਹੁੰਦੇ ਹਾਂ?

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਆਪਾਂ ਜੇਲ੍ਹ ਦੀ ਤਾਦਾਦ ਵਧਾ ਰਹੇ ਹਾਂ ਜਾਂ ਫਿਰ ਕੀ ਅਸੀ ਜੇਲ੍ਹਾਂ ਨੂੰ ਵੱਡੀਆਂ ਕਰ ਰਹੇ ਹਾਂ ਜਾਂ ਫਿਰ ਆਪਾਂ ਇਹ ਸੁਧਾਰ ਕਰ ਰਹੇ ਹਾਂ ਕਿ ਉਹ ਕੈਦੀ ਬਣਨ ਹੀ ਨਾ?

**ਮੰਤਰੀ :** ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਮਰੱਥਾ ਤੋਂ ਵੱਧ ਅੱਜ ਜੇਲ੍ਹਾਂ ਵਿੱਚ ਕੈਦੀ ਹਨ ਪਰ ਕੈਦੀਆਂ ਦੇ ਰੱਖ-ਰਖਾਅ ਲਈ ਪੰਜਾਬ ਵਿੱਚ ਚਾਰ ਹੋਰ ਜੇਲ੍ਹਾਂ ਬਣ ਰਹੀਆਂ ਹਨ ਔਰ ਜਿਨ੍ਹਾਂ ਦਾ ਕੰਮ ਬੜੀ ਤੇਜ਼ੀ ਨਾਲ ਚੱਲ ਰਿਹਾ ਹੈ ਅਤੇ ਬਹੁਤ ਜਲਦੀ ਕੰਪਲੀਟ ਹੋ ਜਾਣੀਆਂ ਹਨ। ਕਿਉਂਕਿ ਇਹ ਇਹੋ ਜਿਹਾ ਵਕਤ ਹੈ, ਜਿਸ ਵਿੱਚ ਬੜੇ ਵੱਧ ਘੱਟ ਬੰਦੇ ਆਉਂਦੇ ਰਹਿੰਦੇ ਹਨ।

[ ਜੇਲ੍ਹਾਂ ਅਤੇ ਸੈਰ ਸਪਾਟਾ ਮੰਤਰੀ ]

ਹੁਸ਼ਿਆਰਪੁਰ ਦੇ ਵਿੱਚ ਵੀ ਜਿਥੇ ਅਸੀਂ ਔਰਤ ਕੈਦੀਆਂ ਨੂੰ ਰੱਖਦੇ ਹਨ, ਉਸ ਪੂਰੀ ਬਿਲਡਿੰਗ ਦੀ ਰਿਪੇਅਰ ਕਰਕੇ ਉਸ ਦੀ ਕਪੈਸਿਟੀ ਵਧਾ ਰਹੇ ਹਾਂ ਅਤੇ ਉਸ ਦੀ ਰਿਪੇਅਰ ਵੀ ਕਰ ਰਹੇ ਹਾਂ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਰ, ਮੈਂ ਖੁਦ ਜੇਲ੍ਹ ਦੇ ਵਿੱਚ ਜਾ ਕੇ ਦੇਖਿਆ ਹੈ, ਇੱਕ ਦਿਨ ਮੈਂ ਦੌਰਾ ਕੀਤਾ ਸੀ, ਇਹ ਜਿਹੜੀ ਮੰਤਰੀ ਸਾਹਿਬ ਨੇ 63 ਦੀ ਗਿਣਤੀ ਦੱਸੀ ਹੈ, ਇਹ ਬਹੁਤ ਜ਼ਿਆਦਾ ਗਿਣਤੀ ਹੋ ਜਾਂਦੀ ਹੈ ਔਰ ਜਿਹੜੇ ਉਹ ਦੋ ਕਮਰੇ ਹਨ, ਉਥੇ ਦੇਖਿਆ ਨਹੀਂ ਜਾ ਸਕਦਾ, ਜਿਸ ਤਰ੍ਹਾਂ ਮਹਿਲਾ ਕੈਦੀਆਂ ਨੂੰ ਉਥੇ ਰੱਖਿਆ ਜਾਂਦਾ ਹੈ। ਸੋ, ਮੇਰੀ ਤੁਹਾਡੇ ਰਾਹੀਂ ਇਹ ਬੇਨਤੀ ਹੈ ਕਿ ਇਸ ਦੀ ਕੋਈ ਨਾ ਕੋਈ ਵਿਵਸਥਾ ਕੀਤੀ ਜਾਵੇ, ਜਿਹੜਾ ਕਿ ਬਹੁਤ ਬੁਰਾ ਹਾਲ ਹੈ।

**ਮਾਨਯੋਗ ਸਪੀਕਰ :** ਜਿਹੜੇ ਦੋ ਸੈੱਲ ਹਨ, ਉਨ੍ਹਾਂ ਦੀ ਹਾਲਤ ਮਾੜੀ ਹੈ, ਕੀ ਇਹ ਸੁਧਾਰੀ ਜਾ ਸਕਦੀ ਹੈ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਉਸ ਦੀ ਰਿਪੇਅਰ ਦਾ ਕੰਮ ਚੱਲ ਰਿਹਾ ਹੈ। ਮੈਂ ਸਦਨ ਦੇ ਧਿਆਨ ਵਿੱਚ ਵੀ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀ ਹੁਸ਼ਿਆਰਪੁਰ ਦੇ ਵਿੱਚ ਜੇਲ੍ਹ ਹੈ, ਉਹ ਸਾਡੀ ਬੜੀ ਪੁਰਾਣੀ ਜੇਲ੍ਹ ਹੈ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਹੁਸ਼ਿਆਰਪੁਰ ਦੇ ਵਿੱਚ ਨਵੀਂ ਜੇਲ੍ਹ ਬਣਾਈ ਜਾਵੇ। ਮੈਂਬਰ ਸਾਹਿਬ ਦੀ ਚਿੰਤਾ ਵਾਜਬ ਹੈ, ਉਸ ਦੇ ਬਾਰੇ ਜਦੋਂ ਵੀ ਸਰਕਾਰ ਦੀ ਮਨਜ਼ੂਰੀ ਮਿਲਦੀ ਹੈ, ਨਵੀਂ ਜੇਲ੍ਹ ਬਣਾਉਣ ਬਾਰੇ ਸੋਚ ਰਹੇ ਹਾਂ।

**ਸ਼੍ਰੀ ਸ਼ਾਮ ਸੁੰਦਰ ਅਰੋੜਾ :** ਸਪੀਕਰ ਸਾਹਿਬ, ਇਹ ਕਦੋਂ ਤੱਕ ਬਣ ਜਾਵੇਗੀ ?

**ਮਾਨਯੋਗ ਸਪੀਕਰ :** ਨੈਕਸਟ, ਸਰਦਾਰ ਚਤਿੰਨ ਸਿੰਘ।

---

## ਬਰੇਟਾ ਵਿਖੇ ਰੇਲਵੇ ਬਰਿਜ ਦੀ ਉਸਾਰੀ

***1570. ਸਰਦਾਰ ਚਤਿੰਨ ਸਿੰਘ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਭਾਰੀ ਟ੍ਰੈਫਿਕ ਨੂੰ ਮੁੱਖ ਰੱਖਦੇ ਹੋਏ ਬਰੇਟਾ ਮੰਡੀ (ਜ਼ਿਲ੍ਹਾ ਮਾਨਸਾ) ਵਿਖੇ ਸੜਕ ਤੇ ਕੋਈ ਰੇਲਵੇ ਅੰਡਰ ਬ੍ਰਿਜ ਜਾਂ ਓਵਰ

ਬ੍ਰਿਜ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, ਨਹੀਂ ਜੀ, ਹਾਲ ਦੀ ਘੜੀ ਬਰੇਟਾ ਮੰਡੀ, ਜ਼ਿਲ੍ਹਾ ਮਾਨਸਾ ਵਿਖੇ ਸੜਕ ਉਪਰ ਰੇਲਵੇ ਅੰਡਰ ਬ੍ਰਿਜ ਜਾਂ ਓਵਰ ਬ੍ਰਿਜ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਤੇ ਕੋਈ ਵਿਚਾਰ ਕਰਨ ਦੀ ਕੋਸ਼ਿਸ਼ ਕਰੋਗੇ ਕਿਉਂਕਿ ਉਥੇ ਬਹੁਤ ਜ਼ਿਆਦਾ ਸਮੱਸਿਆ ਹੈ। ਉਥੇ ਟਰੈਕ ਇੱਕੋ ਹੀ ਹੈ। ਉਥੇ ਦੋ ਥਰਮਲ ਪਲਾਂਟਾਂ ਦਾ ਕੋਲਾ ਜਿਹੜਾ ਆਉਂਦਾ ਹੈ, ਉਹ ਉਥੋਂ ਦੀ ਹੀ ਸਪਲਾਈ ਹੁੰਦਾ ਹੈ। ਉਹ ਫਾਟਕ ਵੀ ਹਰ ਵੇਲੇ ਬੰਦ ਰਹਿੰਦੇ ਹਨ। ਡਿਪਟੀ ਸੀ.ਐਮ. ਸਾਹਿਬ ਨੂੰ ਵੀ ਪਤਾ ਹੈ। ਬੀਬਾ ਜੀ ਦੀਆਂ ਇਲੈਕਸ਼ਨਾਂ ਦੇ ਦੌਰਾਨ ਸਾਡੇ ਕਾਫਲੇ ਕਿੰਨਾ ਕਿੰਨਾ ਚਿਰ ਰਾਹ ਵਿੱਚ ਖੜ੍ਹੇ ਰਹਿੰਦੇ ਸਨ। ਉਥੇ ਲੋਕਾਂ ਨੂੰ ਬੜੀ ਮਜਬੂਰੀ ਪੇਸ਼ ਆਉਂਦੀ ਹੈ। ਕਈ ਵਾਰ ਮਰੀਜ਼ ਦਾ ਵੀ ਨੁਕਸਾਨ ਹੋ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਅਤੇ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹਾਂਗਾ ਕਿ ਕੀ ਇਸ ਤੇ ਵਿਚਾਰ ਕਰਨ ਦੀ ਕੋਸ਼ਿਸ਼ ਕਰੋਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਜਿਹੜਾ ਰਸਤਾ ਹੈ, ਇਹ 8.31 ਮੀਟਰ ਹੈ। ਆਰ.ਓ.ਬੀ. ਬਣਾਉਣ ਵਾਸਤੇ ਸਾਨੂੰ 20 ਮੀਟਰ ਰਸਤਾ ਚਾਹੀਦਾ ਹੈ। ਇਸ ਰਸਤੇ ਦੇ ਦੋਨੋਂ ਪਾਸੇ ਦੁਕਾਨਾਂ ਬਣੀਆਂ ਹੋਈਆਂ ਹਨ। ਜਦੋਂ ਇਹੋ ਜਿਹੀ ਕੋਈ ਗੱਲ ਕਰਦੇ ਹਾਂ ਤਾਂ ਉਹ ਲੋਕ ਰੌਲਾ ਪਾਉਣ ਲੱਗ ਜਾਂਦੇ ਹਨ। ਲੋਕ ਇਸ ਦੇ ਹਿਤ ਵਿੱਚ ਨਹੀਂ ਹਨ।

**ਸਰਦਾਰ ਚਤਿੰਨ ਸਿੰਘ :** ਸਪੀਕਰ ਸਾਹਿਬ, ਅਸੀਂ ਮੰਤਰੀ ਸਾਹਿਬ ਨੂੰ ਇਸ ਗੱਲ ਦਾ ਭਰੋਸਾ ਦਿੰਦੇ ਹਾਂ ਕਿ ਅਸੀਂ ਜਗ੍ਹਾ ਮੁਹੱਈਆ ਕਰਵਾਉਣ ਲਈ ਤਿਆਰ ਹਾਂ। ਅਸੀਂ ਹੋਰ ਜਗ੍ਹਾ ਟਰੇਸ ਕਰਵਾ ਦੇਵਾਂਗੇ, ਫਿਰ ਦੇਖ ਲਿਓ?

**ਮੰਤਰੀ :** ਸਪੀਕਰ ਸਾਹਿਬ, ਜਗ੍ਹਾ ਦਾ ਇੰਤਜ਼ਾਮ ਕਰਵਾ ਦੇਣ, ਵਿਚਾਰ ਕਰ ਲਵਾਂਗੇ।

———

## ਹਸਪਤਾਲ ਨੂੰ ਅਪਗ੍ਰੇਡ ਕਰਨਾ

***1470. ਸ਼੍ਰੀ ਸੁੰਦਰ ਸ਼ਾਮ ਅਰੋੜਾ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਹੁਸ਼ਿਆਰਪੁਰ ਦੇ 200 ਬਿਸਤਰਿਆਂ ਵਾਲੇ ਹਸਪਤਾਲ ਨੂੰ 300 ਬਿਸਤਰਿਆਂ ਤੱਕ ਅੱਪਗ੍ਰੇਡ ਕਰਨ ਲਈ ਸਰਕਾਰ ਦੀ ਕੋਈ ਯੋਜਨਾ ਹੈ;

(ਅ) ਕੀ ਰਾਜ ਵਿੱਚ ਨਸ਼ੀਲੇ ਪਦਾਰਥਾਂ ਦੇ ਵੱਧ ਰਹੇ ਸੇਵਨ ਦੇ ਬੁਰੇ ਪ੍ਰਭਾਵਾਂ ਤੋਂ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਸਰਕਾਰ ਦੀ ਕੋਈ ਯੋਜਨਾ ਹੈ?

**ਸ਼੍ਰੀ ਸੁਰਜੀਤ ਕੁਮਾਰ ਜਿਆਨੀ :** (ੳ) ਨਹੀਂ ਜੀ।

(ਅ) ਹਾਂ ਜੀ, ਰਾਜ ਵਿੱਚ ਨਸ਼ੀਲੇ ਪਦਾਰਥਾਂ ਦੇ ਵੱਧ ਰਹੇ ਸੇਵਨ ਦੇ ਬੁਰੇ ਪ੍ਰਭਾਵਾਂ ਤੋਂ ਲੋਕਾਂ ਨੂੰ ਜਾਗ੍ਰਿਤ ਕਰਨ ਲਈ ਸਰਕਾਰ ਦੁਆਰਾ ਵੱਖ ਵੱਖ ਸਕੀਮਾਂ ਅਧੀਨ ਕਈ ਉਪਰਾਲੇ ਕੀਤੇ ਜਾ ਰਹੇ ਹਨ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਹੁਸ਼ਿਆਰਪੁਰ ਵਿੱਚ ਇੱਕ ਬਹੁਤ ਮੇਜਰ ਐਕਸੀਡੈਂਟ ਹੋਇਆ ਸੀ। ਉਥੇ ਮੰਤਰੀ ਸਾਹਿਬ ਅਤੇ ਸਤਿਕਾਰਯੋਗ ਬੀਬੀ ਜਗੀਰ ਕੌਰ ਜੀ ਗਏ ਸਨ। ਭੁਲੱਥ ਹਲਕੇ ਦੀ ਬੱਸ ਜਾਂ ਟੈਂਪੂ ਸੀ ਜਿਥੇ ਐਕਸੀਡੈਂਟ ਹੋਇਆ ਸੀ। ਉਥੇ ਮੰਤਰੀ ਜੀ ਨੇ ਪ੍ਰੈਸ ਕਾਨਫਰੰਸ ਕਰਦੇ ਹੋਏ ਕਿਹਾ ਸੀ ਕਿ ਬਹੁਤ ਜਲਦੀ ਹੀ ਇਸ ਨੂੰ 300 ਬਿਸਤਰਿਆਂ ਦਾ ਹਸਪਤਾਲ ਕਰ ਦੇਵਾਂਗੇ। ਪ੍ਰੈਸ ਦੀ ਮੌਜੂਦਗੀ ਵਿੱਚ ਇਨ੍ਹਾਂ ਨੇ ਸੀ.ਐਮ. ਸਾਹਿਬ ਨਾਲ ਵੀ ਗੱਲ ਕੀਤੀ ਸੀ ਕਿ ਬਹੁਤ ਜਲਦੀ ਇਹ 300 ਬਿਸਤਰਿਆਂ ਦਾ ਹਸਪਤਾਲ ਕਰ ਦੇਵਾਂਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੋਕਾਂ ਨੂੰ *** ਕਰਨ ਲਈ ਇਹ ਬਿਆਨ ਦਿੱਤੇ ਜਾਂਦੇ ਹਨ .....

**ਮਾਨਯੋਗ ਸਪੀਕਰ :** ਤੁਸੀਂ ਸਵਾਲ ਕਰੋ, ਸਪੀਚ ਨਹੀਂ ਕਰਨੀ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਮੇਰਾ ਕਹਿਣ ਦਾ ਮਤਲਬ ਹੈ ਕਿ ਉਸ ਵੇਲੇ ਲੋਕਾਂ ਨੂੰ ਕਿਉਂ ਕਿਹਾ ਗਿਆ ਕਿ ਅਸੀਂ 300 ਬਿਸਤਰਿਆਂ ਵਾਲਾ ਕਰ ਦੇਵਾਂਗੇ।

**ਮਾਨਯੋਗ ਸਪੀਕਰ :** ** ਲਫਜ਼ ਐਕਸਪੰਜ ਕਰ ਦਿਉ।

---

**Expunged as ordered by the Chair.

**ਮੰਤਰੀ :** ਸਪੀਕਰ ਸਾਹਿਬ, ਉਥੇ ਮੈਂ ਗਿਆ ਸੀ। ਉਦੋਂ ਐਕਸੀਡੈਂਟ ਹੋਇਆ ਸੀ। ਉਹ 200 ਬਿਸਤਰਿਆਂ ਦਾ ਹਸਪਤਾਲ ਹੈ ਔਰ ਉਥੇ ਸਟਾਫ ਪੂਰਾ ਕੀਤਾ ਗਿਆ ਹੈ। ਉਥੇ ਮਹੀਨੇ ਦੀ 15,000 ਦੀ ਓ.ਪੀ.ਡੀ. ਹੈ। ਉਥੇ ਕੰਮ ਠੀਕ ਚੱਲ ਰਿਹਾ ਹੈ। ਅਗਰ ਕੋਈ ਲੋੜ ਪਈ ਤਾਂ ਦੁਬਾਰਾ ਜਾਂਚ ਕਰ ਲਵਾਂਗੇ । ਅਗਰ ਉਸ ਨਾਲ ਨਹੀਂ ਸਰਦਾ ਤਾਂ ਜ਼ਰੂਰ ਕਰ ਦਿੱਤਾ ਜਾਵੇਗਾ। ਅੱਜ ਉਥੇ 15,000 ਮਹੀਨੇ ਦੀ ਓ.ਪੀ.ਡੀ. ਹੈ ਤੇ ਉਥੇ ਪੂਰਾ ਸਟਾਫ ਹੈ, ਡਾਕਟਰ ਉਥੇ ਪੂਰੇ ਹਨ ਤੇ ਉਥੇ ਸਾਰਾ ਸਹੀ ਕੰਮ ਚਲ ਰਿਹਾ ਹੈ। ਅਗਰ ਐਮ.ਐਲ. ਏ. ਸਾਹਿਬ, ਲੋੜ ਪਈ ਤਾਂ ਜ਼ਰੂਰ ਕਰ ਦਿਆਂਗੇ, ਮਗਰ ਅਜੇ ਲੋੜ ਨਹੀਂ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਰ, ਇਹ ਤਾਂ ਮੰਤਰੀ ਜੀ ਨੇ ਗੱਲ ਕੀਤੀ ਹੈ ਕਿ ਜੇ ਲੋੜ ਪਵੇਗੀ। ਸਰ, ਉਸ ਵੇਲੇ ਪ੍ਰੈਸ ਕਾਨਫਰੰਸ ਵਿਚ ਇਨ੍ਹਾਂ ਨੇ ਸੀ.ਐਮ. ਸਾਹਿਬ ਨਾਲ ਗੱਲਬਾਤ ਕੀਤੀ ਸੀ। ਮੇਰੇ ਕੋਲ ਕਟਿੰਗ ਹੈ। ਉਨ੍ਹਾਂ ਦੀ ਮੌਜੂਦਗੀ ਦੇ ਵਿਚ ਕਿਹਾ ਸੀ ਕਿ ਇਸ ਹਸਪਤਾਲ ਨੂੰ ਤਿੰਨ ਸੌ ਬਿਸਤਰਿਆਂ ਦਾ ਹਸਪਤਾਲ ਬਣਾ ਦਿੱਤਾ ਜਾਵੇਗਾ। ਸਰ, ਜਿਹੜਾ ਦੂਸਰੇ ਭਾਗ (ਅ) ਦਾ ਜਵਾਬ ਦਿੱਤਾ ਹੈ। ਉਹ ਬਹੁਤ ਇੰਪਾਰਟਮੈਂਟ ਕੁਐਸਚਨ ਹੈ। ਇਨ੍ਹਾਂ ਨੇ ਕਿਹਾ ਹੈ, ਹਾਂ ਜੀ। ਮੈਂ ਕੋਈ ਵੀ ਟੀ.ਵੀ. ਚੈਨਲ ਤੇ ਇਹ ਚੀਜ਼ ਨਹੀਂ ਵੇਖੀ ਕਿ ਨਸ਼ਿਆਂ ਦਾ ਪ੍ਰਭਾਵ ਕੀ ਹੈ, ਨਸ਼ਿਆਂ ਦੇ ਨਾਲ ਹੋ ਰਹੇ ਨੁਕਸਾਨ ਬਾਰੇ ਜਾਗਰਿਤ ਕਰਨ ਲਈ ਪੰਜਾਬ ਸਰਕਾਰ ਦੀ ਕੀ ਯੋਜਨਾ ਹੈ? ਅਸੀਂ ਇਨ੍ਹਾਂ ਨੂੰ ਪਕੜ ਕੇ ਅੰਦਰ ਤਾਂ ਦੇ ਰਹੇ ਹਾਂ। ਜਦੋਂ ਪਿਛੇ ਕੋਈ ਇਸ ਤਰ੍ਹਾਂ ਦੀ ਬਿਮਾਰੀ ਚਲਦੀ ਹੈ ਤਾਂ ਉਸ ਬਾਰੇ ਲੋਕਾਂ ਨੂੰ ਜਾਗਰੂਕ ਕਰਨ ਲਈ ਐਡ ਦਿੱਤੀ ਜਾਂਦੀ ਹੈ, ਸਮਾਚਾਰ ਪੱਤਰਾਂ ਦੇ ਵਿਚ ਵਿਗਿਆਪਨ ਦਿੱਤੇ ਜਾਂਦੇ ਹਨ ਕਿ ਇਸ ਬਿਮਾਰੀ ਦਾ ਇਹ ਨੁਕਸਾਨ ਹੈ। ਸਾਨੂੰ ਇਸ ਤੋਂ ਸੁਚੇਤ ਰਹਿਣਾ ਚਾਹੀਦਾ ਹੈ। ਜਿਹੜੀ ਨਸ਼ਿਆਂ ਦੀ ਮੈਂ ਗੱਲ ਕੀਤੀ ਹੈ,...

**ਮਾਨਯੋਗ ਸਪੀਕਰ :** ਤੁਸੀਂ ਕੋਈ ਕੁਐਸਚਨ ਤਾਂ ਪੁੱਛੋ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਰ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਨਸ਼ਿਆਂ ਤੋਂ ਲੋਕਾਂ ਨੂੰ ਅਵੇਅਰ ਕਰਨ ਲਈ ਪੰਜਾਬ ਸਰਕਾਰ ਨੇ ਕੀ ਕਦਮ ਚੁੱਕੇ ਹਨ?

**ਮੰਤਰੀ :** ਸਪੀਕਰ ਸਾਹਿਬ, ਸਾਲ 2013-14 ਦੌਰਾਨ ਹਰ ਇਕ ਜ਼ਿਲ੍ਹਾ ਪੱਧਰ ਤੇ ਨਸ਼ਾ ਮੁਕਤੀ ਵਰਕਸ਼ਾਪ ਕਰਵਾਈ ਗਈ, ਜਿਸ ਵਿਚ ਸਿਵਲ ਸੁਸਾਇਟੀ ਦੇ ਨੁਮਾਇੰਦੇ ਸੈਲਫ ਹੈਲਪ ਗਰੁੱਪਾਂ, ਡਾਕਟਰਾਂ ਅਤੇ ਪੈਰਾ ਮੈਡੀਕਲ

[ ਸਿਹਤ ਤੇ ਪਰਿਵਾਰ ਭਲਾਈ ਮੰਤਰੀ ]

ਸਟਾਫ ਨੇ ਭਾਗ ਲਿਆ। ਇਸ ਵਿਚ ਨਸ਼ੇ ਦੇ ਦੁਸ਼ਟ ਪ੍ਰਭਾਵਾਂ ਬਾਰੇ ਜਾਗਰੂਕਤਾ ਦਿੱਤੀ ਗਈ। ਨਸ਼ੇ ਕਰਨ ਵਾਲੇ ਵਿਅਕਤੀਆਂ ਨੂੰ ਨਸ਼ਾ ਛੁਡਾਊ ਮੁਹਿੰਮ ਵਿਚ ਸ਼ਾਮਲ ਕਰਨ ਲਈ ਵਿਚਾਰ ਵਟਾਂਦਰਾ ਕੀਤਾ ਗਿਆ। ਇਸ ਵਰਕਸ਼ਾਪ ਲਈ ਹਰ ਇਕ ਬਲਾਕ ਨੂੰ 5000 ਰੁਪਏ ਦੀ ਰਾਸ਼ੀ ਵੀ ਦਿੱਤੀ ਗਈ। ਆਮ ਲੋਕਾਂ ਨੂੰ ਨਸ਼ਿਆਂ ਦੇ ਬਾਰੇ ਜਾਗਰੂਕ ਕਰਨ ਲਈ ਪੀ.ਜੀ.ਆਈ. ਵੱਲੋਂ 25 ਸਾਇਕੈਟ੍ਰਿਸਟ (ਮਾਨਸਿਕ ਰੋਗ ਵਿਸ਼ੇਸ਼ਕਾਂ) ਨੂੰ ਟ੍ਰੇਂਡ ਕਰਵਾਇਆ ਗਿਆ ਸੀ। ਟ੍ਰੇਂਡ ਮਾਨਸਿਕ ਰੋਗ ਵਿਸ਼ੇਸ਼ਕ ਵੱਲੋਂ ਸੀ.ਐਚ.ਸੀ., ਪੀ.ਐਚ.ਸੀ ਪੱਧਰ ਤੇ 219 ਡਾਕਟਰ ਟ੍ਰੇਂਡ ਕੀਤੇ ਗਏ। ਇਨ੍ਹਾਂ ਡਾਕਟਰਾਂ ਵੱਲੋਂ ਲਗਭਗ 16,000 ਆਸ਼ਾ ਵਰਕਰਾਂ ਨੂੰ ਨਸ਼ਿਆਂ ਦੇ ਪ੍ਰਭਾਵ ਵਿਰੁੱਧ ਟ੍ਰੇਂਡ ਕਰਕੇ ਘਰ ਘਰ ਵਿਚ ਭੇਜ ਕੇ ਲੋਕਾਂ ਨੂੰ ਨਸ਼ੇ ਤੋਂ ਸੁਚੇਤ ਰਹਿਣ ਬਾਰੇ ਜਾਗਰੂਕ ਕੀਤਾ ਗਿਆ। ਇਸ ਸਾਲ 26 ਜੂਨ ਨੂੰ ਨਸ਼ਾ ਮੁਕਤੀ ਦਿਵਸ ਪੰਜਾਬ ਰਾਜ ਵਿਚ ਜ਼ਿਲ੍ਹਾ ਪੱਧਰ ਤੇ, ਬਲਾਕ ਪੱਧਰ ਤੇ ਮਨਾਇਆ ਗਿਆ, ਜਿਸ ਵਿਚ ਲੋਕਾਂ ਨੂੰ ਇਕੱਤਰ ਕਰਕੇ ਜ਼ਿਲ੍ਹਿਆਂ ਦੇ ਡਿਪਟੀ ਕਮਿਸ਼ਨਰਾਂ ਅਤੇ ......(ਵਿਘਨ)......

**Mr. Speaker :** Please silence.

**ਮੰਤਰੀ :** ਸਿਵਲ ਸਰਜਨਾਂ ਵੱਲੋਂ ਲੋਕਾਂ ਨੂੰ ਅਲੱਗ ਅਲੱਗ ਤਰੀਕੇ ਨਾਲ ਜਿਵੇਂ: ਸਾਇਕਲ ਰੈਲੀਆਂ, ਸਕੂਲੀ ਬੱਚਿਆਂ ਦੇ ਪੋਸਟਰ ਮੁਕਾਬਲੇ ਕਰਵਾਏ ਗਏ, ਜਿਸ ਵਿਚ ਨਸ਼ੇ ਬਾਰੇ ਜਾਗਰੂਕ ਹੋਣ ਦਾ ਸੁਨੇਹਾ ਦਿੱਤਾ ਗਿਆ।

(ਇਕ ਅਵਾਜ਼ : ਇਹ ਤਾਂ ਨਸ਼ਾ ਛੁਡਾਉ ਕੇਂਦਰ ਹੀ ਬਣ ਗਿਆ ਹੈ।)

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਪੀਕਰ ਸਾਹਿਬ, ਮੇਰਾ ਸਵਾਲ ਹੋਰ ਸੀ, ਇਹ ਕਿਸ ਤਰ੍ਹਾਂ ਜਵਾਬ ਦਿੱਤਾ ਜਾ ਰਿਹਾ ਹੈ...(ਵਿਘਨ..)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ, ਤੁਸੀਂ ਸਪਲੀਮੈਂਟਰੀ ਹੀ ਇਹੋ ਜਿਹੀ ਪੁੱਛ ਲਈ ਹੈ। ਤੁਸੀਂ ਸਵਾਲ ਹੀ ਇਸ ਤਰ੍ਹਾਂ ਦਾ ਪੁੱਛ ਲਿਆ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਸਰ, ਸਰਕਾਰ ਸਮਾਚਾਰ ਪੱਤਰਾਂ ਰਾਹੀਂ ਜਾਂ ਟੀ.ਵੀ. ਉਤੇ ਇਸ ਬਾਰੇ ਕੀ ਕਰ ਰਹੀ ਹੈ? ਮੰਤਰੀ ਜੀ ਠੀਕ ਜਵਾਬ ਦੇਣ ।

**ਮਾਨਯੋਗ ਸਪੀਕਰ :** ਨਹੀਂ, ਟੈਲੀਵਿਜ਼ਨ ਕੋਈ ਜ਼ਰੂਰੀ ਨਹੀਂ ਹੈ ਕਿ ਟੈਲੀਵਿਜ਼ਨ ਦੇ ਉਤੇ ਜ਼ਰੂਰ ਦੇਣਾ ਹੈ। ਇਨ੍ਹਾਂ ਨੇ ਜੋ ਜਵਾਬ ਦਿੱਤਾ ਹੈ, ਉਹ ਕੁਰੈਕਟ ਹੈ, ਉਹ ਠੀਕ ਹੈ। ਉਨ੍ਹਾਂ ਨੇ ਦੱਸਿਆ ਹੈ ਕਿ ਇਹ ਇਹ ਸਰਕਾਰ ਕਰ ਰਹੀ ਹੈ।

**ਸ਼੍ਰੀ ਸੁੰਦਰ ਸ਼ਾਮ ਅਰੋੜਾ :** ਨਹੀਂ, ਸਪੀਕਰ ਸਾਹਿਬ, ਮੰਤਰੀ ਜੀ ਇਸ ਦਾ ਸਹੀ ਜਵਾਬ ਨਹੀਂ ਦੇ ਰਹੇ।

**ਮਾਨਯੋਗ ਸਪੀਕਰ :** ਨਹੀਂ ਜੀ, ਜੋ ਸਰਕਾਰ ਕਰ ਰਹੀ ਹੈ, ਉਸ ਬਾਰੇ ਉਨ੍ਹਾਂ ਨੇ ਦੱਸਿਆ ਹੈ। ਨੈਕਸਟ ਜੀ, ਸ਼੍ਰੀਮਤੀ ਹਰਪ੍ਰੀਤ ਕੌਰ ਜੀ। Please sit down now.

―――

## ਲਿੰਕ ਸੜਕਾਂ ਦੀ ਮੁਰੰਮਤ ਕਰਨਾ

***1508. ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਕੀ ਖੇਤੀਬਾੜੀ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਹਲਕਾ ਘਨੌਰ ਵਿਚ ਹੜ੍ਹਾਂ ਦੀ ਮਾਰ ਕਰਕੇ ਸਮੇਂ ਤੋਂ ਪਹਿਲਾਂ ਟੁੱਟ ਚੁੱਕੀਆਂ ਲਿੰਕ ਸੜਕਾਂ ਦੀ ਰਿਪੇਅਰ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇਗਾ ਤਾਂ ਕਦੋਂ ਤੱਕ?

**ਸਰਦਾਰ ਤੋਤਾ ਸਿੰਘ :** ਨਹੀਂ ਜੀ।

**ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਸਪੀਕਰ ਸਾਹਿਬ, ਮੰਤਰੀ ਜੀ ਨੇ ਨਾਂਹ ਵਿਚ ਜਵਾਬ ਦਿੱਤਾ ਹੈ। ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਹਲਕਾ ਘਨੌਰ ਦੀਆਂ ਜਿਹੜੀਆਂ ਸੜਕਾਂ ਹਨ, ਉਹ ਹੜ੍ਹਾਂ ਦੀ ਮਾਰ ਨਾਲ ਸਮੇਂ ਤੋਂ ਪਹਿਲਾਂ ਟੁੱਟ ਜਾਂਦੀਆਂ ਹਨ। ਜਿਹੜੀਆਂ ਸੜਕਾਂ ਦੀ ਰਿਪੇਅਰ ਹੋ ਰਹੀ ਹੈ, ਉਨ੍ਹਾਂ ਵਿਚ ਕਈ ਇਹੋ ਜਿਹੀਆਂ ਸੜਕਾਂ ਹਨ, ਜਿਨ੍ਹਾਂ ਨੂੰ ਆਪਾਂ ਥੋੜ੍ਹਾ ਲੇਟ ਵੀ ਕਰ ਸਕਦੇ ਹਾਂ। ਮੈਂ ਅਫ਼ਸਰ ਸਾਹਿਬਾਨ ਨੂੰ ਕਿਹਾ ਸੀ ਕਿ ਸਾਡੀਆਂ ਥੋੜ੍ਹੀਆਂ ਜਿਹੀਆਂ ਸੜਕਾਂ ਕੱਟ ਕੇ ਪਹਿਲਾਂ ਸਲੇਮਪੁਰ ਸ਼ੇਖਾਂ ਅਤੇ ਸੈਦਖੇੜੀ ਪਿੰਡਾਂ ਵਿਚੋਂ ਜਿਹੜੀ ਸੜਕ ਨਿਕਲਦੀ ਹੈ, ਉਸ ਦੀ ਰਿਪੇਅਰ ਕਰਵਾ ਦੇਣ। ਉਸ ਦਾ ਇੰਨਾ ਬੁਰਾ ਹਾਲ ਹੈ ਕਿ ਉਥੇ ਟੋਏ ਪਏ ਹੋਏ ਹਨ। ਲੋਕਾਂ ਨੂੰ ਬਹੁਤ ਜ਼ਿਆਦਾ ਮੁਸ਼ਕਿਲ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ। ਮੈਂ ਮੰਤਰੀ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦੀ ਹੈ ਕਿ ਇਨ੍ਹਾਂ ਦੋਹਾਂ ਪਿੰਡਾਂ ਦੀਆਂ ਸੜਕਾਂ ਦੀ ਰਿਪੇਅਰ ਪਹਿਲਾਂ ਕਰਵਾ ਦੇਣ ਤਾਂ ਚੰਗੀ ਗੱਲ ਹੈ।

**ਮਾਨਯੋਗ ਸਪੀਕਰ :** ਬੀਬੀ ਜੀ, ਸਵਾਲ ਪੁੱਛੋ। ਕੋਈ ਸਵਾਲ ਵੀ ਹੈ।

**ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ :** ਸਪੀਕਰ ਸਾਹਿਬ, ਮੈਂ ਇਹ

[ ਸ਼੍ਰੀਮਤੀ ਹਰਪ੍ਰੀਤ ਕੌਰ ਮੁਖਮੈਲਪੁਰਾ ]

ਪੁੱਛਣਾ ਚਾਹੁੰਦੀ ਹਾਂ ਕਿ ਇਹ ਕਦੋਂ ਤੱਕ ਜਿਹੜੇ ਸਾਡੇ ਇਹ ਦੋ ਪਿੰਡ ਹਨ, ਇਨ੍ਹਾਂ ਦੀਆਂ ਸੜਕਾਂ ਦੀ ਰਿਪੇਅਰ ਕਰਵਾ ਦੇਣਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਹੁਤ ਹੀ ਸਤਿਕਾਰਯੋਗ ਬੀਬੀ ਜੀ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਦਾ ਸਵਾਲ ਸੀ, ਉਹ ਇਹੀ ਸੀ ਕਿ ਹੜ੍ਹਾਂ ਦੀ ਮਾਰ ਹੇਠ ਆਈਆਂ ਇਨ੍ਹਾਂ ਸੜਕਾਂ ਦੀ ਕੀ ਤੁਸੀਂ ਰਿਪੇਅਰ ਕਰਵਾ ਦਿਓਗੇ? ਜਿਥੋਂ ਤੱਕ ਹੜ੍ਹਾਂ ਦੀ ਮਾਰ ਦੀ ਗੱਲ ਹੈ, 2010-11 ਵਿੱਚ ਇਹ ਪਿੰਡ ਹੜ੍ਹਾਂ ਦੀ ਮਾਰ ਹੇਠ ਆ ਗਏ ਸਨ। ਉਸ ਵੇਲੇ ਇਨ੍ਹਾਂ ਦੀਆਂ 34 ਲਿੰਕ ਸੜਕਾਂ ਤੇ 2 ਕਰੋੜ 88 ਲੱਖ 92 ਹਜ਼ਾਰ ਰੁਪਏ ਖਰਚ ਕੀਤੇ ਗਏ ਸਨ, 112.63 ਕਿਲੋਮੀਟਰ ਸੜਕਾਂ ਤੇ ਪ੍ਰੀਮਿਕਸ ਪਾ ਕੇ ਮੁਰੰਮਤ ਕੀਤੀ ਗਈ ਸੀ। ਜਿਹੜੀਆਂ ਅਸੀਂ ਨਵੀਆਂ ਸੜਕਾਂ ਰਿਪੇਅਰ ਕਰ ਰਹੇ ਹਾਂ, ਉਨ੍ਹਾਂ ਵਿੱਚ ਵੀ ਇਨ੍ਹਾਂ ਦੀਆਂ 90.65 ਕਿਲੋਮੀਟਰ ਸੜਕਾਂ ਹਨ, 31 ਕਰੋੜ 19 ਲੱਖ ਰੁਪਿਆ ਇਨ੍ਹਾਂ ਦੀਆਂ ਸੜਕਾਂ ਤੇ ਲੱਗਣਾ ਹੈ। ਕਈ ਲਿੰਕ ਰੋਡਜ਼ 18 ਫੁੱਟ ਚੌੜੀਆਂ ਹਨ, ਉਹ ਵੀ ਅਸੀਂ ਰਿਪੇਅਰ ਕਰਾਂਗੇ। ਇਨ੍ਹਾਂ ਤੇ ਵੱਧ ਖਰਚਾ ਆ ਰਿਹਾ ਹੈ। ਇਸ ਲਈ ਜੇਕਰ ਇਹ ਕੋਈ ਚੇਂਜ਼ ਚਾਹੁੰਦੇ ਹਨ ਤਾਂ ਮੈਂ ਆਪ ਇਨ੍ਹਾਂ ਨਾਲ ਮੀਟਿੰਗ ਕਰ ਲਵਾਂਗਾ ਅਤੇ ਇਨ੍ਹਾਂ ਸਾਮ੍ਹਣੇ ਚੀਫ਼ ਇੰਜੀਨੀਅਰ ਆਦਿ ਅਫ਼ਸਰਾਂ ਨੂੰ ਸੱਦ ਕੇ ਇਨ੍ਹਾਂ ਦੀ ਤਸੱਲੀ ਕਰਵਾ ਦੇਵਾਂਗੇ।

---

## ਮਿਊਂਸਪਲ ਕਾਰਪੋਰੇਸ਼ਨ ਲੁਧਿਆਣਾ ਵਿਚ ਖਾਲੀ ਪੋਸਟਾਂ ਨੂੰ ਭਰਨਾ

***1496. ਸਰਦਾਰ ਰਣਜੀਤ ਸਿੰਘ ਢਿੱਲੋਂ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਊਂਸਪਲ ਕਾਰਪੋਰੇਸ਼ਨ, ਲੁਧਿਆਣਾ ਵਿਚ ਐਸ.ਡੀ.ਓ./ਜੇ.ਈ.(ਭ ਅਤੇ ਮ) ਅਤੇ ਓ.ਐਂਡ.ਐੱਮ ਦੋਹਾਂ ਸੈੱਲਾਂ ਦੀਆਂ ਵੱਖ-ਵੱਖ ਕੁੱਲ ਕਿੰਨੀਆਂ ਮਨਜੂਰਸ਼ੁਦਾ ਪੋਸਟਾਂ ਵਿਚੋਂ ਕਿੰਨੀਆਂ ਇਸ ਵੇਲੇ ਭਰੀਆਂ ਹੋਈਆਂ ਹਨ ਅਤੇ ਖਾਲੀ ਅਸਾਮੀਆਂ, ਜੇਕਰ ਕੋਈ ਹੋਣ, ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ ?

**ਸ਼੍ਰੀ ਅਨਿਲ ਜੋਸ਼ੀ :** ਮਿਊਂਸਪਲ ਕਾਰਪੋਰੇਸ਼ਨ ਲੁਧਿਆਣਾ ਵਿਚ ਸਹਾਇਕ ਕਾਰਪੋਰੇਸ਼ਨ ਇੰਜੀਨੀਅਰ (ਸਿਵਲ) ਦੀਆਂ 33 ਅਸਾਮੀਆਂ ਪ੍ਰਵਾਨਿਤ ਹਨ, ਜਿਨ੍ਹਾਂ ਵਿਚੋਂ 8 ਭਰੀਆਂ ਹੋਈਆਂ ਹਨ, ਜੇ.ਈ.(ਸਿਵਲ) ਦੀਆਂ 48 ਅਸਾਮੀਆਂ ਵਿਚੋਂ 14 ਭਰੀਆਂ ਹੋਈਆਂ ਹਨ। ਇਸੇ ਤਰ੍ਹਾਂ ਸਹਾਇਕ ਕਾਰਪੋਰੇਸ਼ਨ

ਇੰਜੀਨੀਅਰ (ਓ.ਐਂਡ.ਐਮ) ਦੀਆਂ 12 ਅਸਾਮੀਆਂ ਵਿਚੋਂ 4 ਭਰੀਆਂ ਹੋਈਆਂ ਹਨ ਅਤੇ ਜੇ.ਈ. (ਓ.ਐਂਡ.ਐਮ) ਦੀਆਂ 22 ਅਸਾਮੀਆਂ ਵਿਚੋਂ 3 ਭਰੀਆਂ ਹੋਈਆਂ ਹਨ।

ਸਮੂਹ ਕਾਰਪੋਰੇਸ਼ਨਾਂ ਵਿਚ ਸਹਾਇਕ ਕਾਰਪੋਰੇਸ਼ਨ ਇੰਜੀਨੀਅਰ (ਸਿਵਲ) ਦੀਆਂ 32 ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਦੀ ਤਜਵੀਜ਼ ਵਿਚਾਰ ਅਧੀਨ ਹੈ ਅਤੇ ਜੇ.ਈ. (ਸਿਵਲ) ਦੀਆਂ 50 ਅਸਾਮੀਆਂ ਅਤੇ ਜੇ.ਈ. (ਓ.ਐਂਡ.ਐਮ) ਦੀਆਂ 44 ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਦੀ ਕਾਰਵਾਈ ਸ਼ੁਰੂ ਕੀਤੀ ਗਈ ਹੈ।

**ਸਰਦਾਰ ਰਣਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਅਸਾਮੀਆਂ ਕਦੋਂ ਤੱਕ ਭਰ ਦਿੱਤੀਆਂ ਜਾਣਗੀਆਂ?

**ਮਾਨਯੋਗ ਸਪੀਕਰ :** ਇਹ ਤਾਂ ਮੰਤਰੀ ਜੀ ਨੇ ਦੱਸ ਦਿੱਤਾ ਹੈ ਕਿ ਕੇਸ ਵਿਚਾਰ ਅਧੀਨ ਹੈ।

**ਸਰਦਾਰ ਰਣਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਇਹ ਬਹੁਤ ਲੰਬੇ ਸਮੇਂ ਤੋਂ ਖਾਲੀ ਪਈਆਂ ਹਨ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਮੂਹ ਕਾਰਪੋਰੇਸ਼ਨਾਂ ਵਿੱਚ ਜੇ.ਈ. ਸਿਵਲ ਦੀਆਂ 50 ਅਸਾਮੀਆਂ ਅਤੇ ਜੇ.ਈ. ਓ.ਐਂਡ.ਐਮ. ਦੀਆਂ 44 ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰਨ ਲਈ ਕਾਰਵਾਈ ਆਰੰਭ ਕਰ ਦਿੱਤੀ ਗਈ ਹੈ ਅਤੇ ਇਸ ਭਰਤੀ ਸਬੰਧੀ ਕਾਰਵਾਈ ਪੰਜਾਬ ਯੂਨੀਵਰਸਿਟੀ ਰਾਹੀਂ ਕੀਤੀ ਜਾ ਰਹੀ ਹੈ। ਲਿਖਤੀ ਪ੍ਰੀਖਿਆ ਹੋ ਚੁੱਕੀ ਹੈ ਅਤੇ ਰਿਜ਼ਲਟ ਵੀ ਘੋਸ਼ਿਤ ਹੋ ਚੁੱਕਾ ਹੈ। ਸਰਕਾਰ ਵੱਲੋਂ ਭਰਤੀ ਸਬੰਧੀ ਬਣਾਈ ਗਈ ਸਿਲੈਕਸ਼ਨ ਕਮੇਟੀ ਦਾ ਇੱਕ ਮੈਂਬਰ ਰਿਟਾਇਰ ਹੋ ਗਿਆ ਸੀ, ਉਨ੍ਹਾਂ ਦੀ ਜਗ੍ਹਾ ਤੇ ਨਵਾਂ ਮੈਂਬਰ ਨਾਮਜ਼ਦ ਕਰਕੇ ਬਹੁਤ ਜਲਦੀ ਹੀ ਇਹ ਅਸਾਮੀਆਂ ਭਰ ਲਈਆਂ ਜਾਣਗੀਆਂ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਆਨਰੇਬਲ ਮਨਿਸਟਰ ਸਾਹਿਬ ਦੇ ਜਵਾਬ ਤੋਂ ਬਿਲਕੁਲ ਕਲੀਅਰ ਹੈ ਕਿ ਹਰੇਕ ਕਾਰਪੋਰੇਸ਼ਨ ਇਵਨ ਲੁਧਿਆਣਾ ਜਿਹੜਾ ਕਿ ਸਾਡਾ ਮੇਨ ਸਿਟੀ ਹੈ, ਉਥੇ ਵੀ ਮਿਉਂਸਪਲ ਅਫ਼ਸਰਾਂ ਚਾਹੇ ਈ.ਓ. ਹੈ, ਉਨ੍ਹਾਂ ਦੀ ਘਾਟ ਹੈ। ਤੁਹਾਡੇ ਸਾਮ੍ਹਣੇ ਹੈ ਕਿ ਹੋਰ ਕਮੇਟੀਆਂ ਵਿੱਚ ਵੀ ਇਹੀ

[ ਸ਼੍ਰੀ ਸੁਨੀਲ ਜਾਖੜ ]

ਹਾਲ ਹੈ। ਸਾਡੇ ਅਬੋਹਰ ਵਿੱਚ ਜਿਹੜਾ ਅਫ਼ਸਰ ਲੱਗਿਆ ਹੋਇਆ ਹੈ, ਉਹ ਤਿੰਨ ਮਿਉਂਸਪੈਲਟੀਆਂ ਸੰਭਾਲ ਰਿਹਾ ਹੈ। ਅੱਜ ਸਾਰੇ ਸ਼ਹਿਰਾਂ ਦਾ ਬੁਰਾ ਹਾਲ ਹੋਇਆ ਪਿਆ ਹੈ। ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਇਹ ਆਸ਼ਵਾਸਨ ਚਾਹੁੰਦਾ ਹਾਂ ਕਿ ਜਿੱਥੇ ਇਨ੍ਹਾਂ ਦੇ ਇਲਾਕੇ ਵਿੱਚ ਭਰਤੀ ਕਰ ਰਹੇ ਹੋ, ਬਾਕੀ ਕਮੇਟੀਆਂ ਵਿੱਚ ਵੀ ਭਰਤੀ ਕਰਕੇ ਕੀ ਸ਼ਹਿਰਾਂ ਦੇ ਹਾਲਾਤ ਸੁਧਾਰੋਗੇ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਜਾਖੜ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ...

**ਮਾਨਯੋਗ ਸਪੀਕਰ :** ਮੇਰੇ ਆਪਣੇ ਹਲਕੇ ਵਿੱਚ ਵੀ ਇਹੋ ਹਾਲ ਹੈ।

**ਮੰਤਰੀ :** ਪ੍ਰਾਬਲਮ ਤਾਂ ਹੈ ਜੀ, ਸ਼ਾਰਟੇਜ ਵੀ ਹੈ। ਬਾਕੀ ਗੱਲ ਇਹ ਹੈ ਕਿ ਭਰਤੀ ਦਾ ਜਿਹੜਾ ਪ੍ਰੋਸੀਜਰ ਹੈ, ਉਹ ਬਹੁਤ ਸਾਫ਼-ਸੁਥਰਾ ਹੈ। ਪੰਜਾਬ ਯੂਨੀਵਰਸਿਟੀ ਰਾਹੀਂ ਅਸੀਂ ਭਰਤੀ ਕਰ ਰਹੇ ਹਾਂ। ਈ.ਓ. ਦੀ ਭਰਤੀ ਵੀ ਜਲਦੀ ਹੀ ਸ਼ੁਰੂ ਕਰ ਰਹੇ ਹਾਂ। ਸੈਨੇਟਰੀ ਇੰਸਪੈਕਟਰ ਆਦਿ ਦੀ ਭਰਤੀ ਕਰ ਰਹੇ ਹਾਂ। ਜਿਵੇਂ ਜਿਵੇਂ ਭਰਤੀ ਹੁੰਦੇ ਜਾਣਗੇ, ਅਸੀਂ ਜ਼ਰੂਰਤ ਮੁਤਾਬਿਕ ਕਮੇਟੀਆਂ ਵਿੱਚ ਭੇਜ ਦੇਵਾਂਗੇ। ਇਹ ਕੰਮ ਜਲਦੀ ਹੀ ਹੋ ਜਾਵੇਗਾ।

**ਸ਼੍ਰੀ ਸੁਨੀਲ ਜਾਖੜ :** ਠੀਕ ਹੈ ਜੀ। ਧੰਨਵਾਦ।

---

## ਫਿਰੋਜ਼ਪੁਰ ਜ਼ਿਲ੍ਹੇ ਵਿੱਚ ਆਰ.ਓਜ਼. ਲਗਾਉਣਾ

***1487. ਰਾਣਾ ਗੁਰਮੀਤ ਸਿੰਘ ਸੋਢੀ :** ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਫਿਰੋਜ਼ਪੁਰ ਦੇ ਹਲਕਾ ਗੁਰੂ ਹਰਸਹਾਏ ਵਿੱਚ ਸਰਕਾਰ ਦੁਆਰਾ ਮਨਜ਼ੂਰ ਕੀਤੇ ਗਏ ਅਤੇ ਲਗਾਏ ਗਏ ਆਰ.ਓਜ਼. ਦੇ ਪਿੰਡ-ਵਾਰ ਵੇਰਵੇ ਕੀ ਹਨ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਜ਼ਿਲ੍ਹਾ ਫਿਰੋਜ਼ਪੁਰ ਦੇ ਹਲਕਾ ਗੁਰੂਹਰਸਹਾਏ ਦੇ ਕੁੱਲ 111 ਪਿੰਡ ਹਨ। ਇਨ੍ਹਾਂ ਵਿੱਚੋਂ 51 ਪਿੰਡਾਂ ਵਿੱਚ ਆਰ.ਓ. ਸਿਸਟਮ ਦਾ ਸਾਫ ਪਾਣੀ ਮੁਹੱਈਆ ਕਰਵਾਇਆ ਜਾ ਚੁੱਕਾ ਹੈ ਅਤੇ 19 ਪਿੰਡਾਂ ਵਿੱਚ ਆਰ.ਓ. ਸਿਸਟਮ ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਹੋਰ 16 ਪਿੰਡਾਂ ਵਿੱਚ ਸਾਲ 2014-15 ਦੌਰਾਨ ਆਰ.ਓ. ਸਿਸਟਮ ਲਗਾਉਣ

ਦੀ ਤਜਵੀਜ਼ ਹੈ, ਕਿਉਂਜੋ ਇਨ੍ਹਾਂ ਪਿੰਡਾਂ ਦੇ ਪਾਣੀ ਦੀ ਕੁਆਲਟੀ ਵੀ ਦੂਸ਼ਿਤ ਪਾਈ ਗਈ ਹੈ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਇਨ੍ਹਾਂ ਕੋਲ ਪਿੰਡਾਂ ਦੀ ਗਿਣਤੀ ਘੱਟ ਹੈ, ਇਨ੍ਹਾਂ ਨੇ 111 ਪਿੰਡ ਦੱਸੇ ਹਨ ਪਰ ਅਸਲ ਵਿੱਚ ਉਥੇ ਮੇਰੇ ਹਲਕੇ ਵਿੱਚ 185 ਪਿੰਡਾਂ ਦੀ ਗਿਣਤੀ ਬਣਦੀ ਹੈ। ਦੂਸਰੀ ਗੱਲ ਇਹ ਹੈ ਕਿ ਜਿਹੜੇ 51 ਪਿੰਡਾਂ ਬਾਰੇ ਇਨ੍ਹਾਂ ਨੇ ਦੱਸਿਆ ਹੈ ਕਿ ਆਰ.ਓ. ਲੱਗ ਚੁੱਕੇ ਹਨ, ਉਨ੍ਹਾਂ ਵਿਚੋਂ ਮੇਰੇ ਖਿਆਲ ਵਿੱਚ ਸਿਰਫ 15-20 ਪਿੰਡਾਂ ਵਿੱਚ ਹੀ ਆਰ.ਓ. ਕੰਮ ਕਰ ਰਹੇ ਹਨ, ਬਾਕੀ ਹੋਰ ਪਿੰਡਾਂ ਵਿੱਚ ਕੋਈ ਆਰ.ਓ. ਕੰਮ ਨਹੀਂ ਕਰ ਰਹੇ। ਸਿਰਫ ਨਾਮ ਦੇ ਹੀ ਤੌਰ ਤੇ ਹੋ ਸਕਦਾ ਹੈ ਕਿ ਇਨ੍ਹਾਂ ਨੇ ਉਦਘਾਟਨ ਕਰ ਲਿਆ ਹੋਵੇ ਜਾਂ ਇਨ੍ਹਾਂ ਦੇ ਹਲਕਾ ਇੰਚਾਰਜ ਨੇ ਜਾ ਕੇ ਉਦਘਾਟਨ ਕਰ ਲਿਆ ਹੋਵੇ। ਜਿਹੜੇ ਇਹ 19 ਪਿੰਡ ਕਹਿ ਰਹੇ ਹਨ, ਕੀ ਇਨ੍ਹਾਂ ਪਿੰਡਾਂ ਦੇ ਮੈਨੂੰ ਨਾਮ ਦੱਸ ਸਕਦੇ ਹਨ ਕਿ ਕਿੱਥੇ ਕਿੱਥੇ ਆਰ.ਓ. ਲਗਾਉਣ ਦਾ ਕੰਮ ਪ੍ਰਗਤੀ ਅਧੀਨ ਹੈ?

**ਮੰਤਰੀ :** ਜਿਹੜੇ 16 ਪਿੰਡ ਹਨ, ਉਨ੍ਹਾਂ ਦੇ ਨਾਮ ਹਨ: ਬਸਤੀ ਡੇਰਿਆਂ ਵਾਲੀ, ਬਸਤੀ ਬੀੜ ਹਰਬੰਸ ਪੁਰਾ, ਬਸਤੀ ਗਿਆਨ ਸਿੰਘ, ਬਸਤੀ ਹੀਰਾ ਸਿੰਘ ਵਾਲੀ, ਬਸਤੀ ਜੱਸਾ ਸਿੰਘ ਵਾਲੀ, ਬਸਤੀ ਨਿੱਝਰ, ਬਸਤੀ ਗੋਬਿੰਦਗੜ੍ਹ, ਬਸਤੀ ਸਰੂਪਾਂ ਵਾਲੀ, ਬਸਤੀ ਮੱਘਰ ਸਿੰਘ, ਬਸਤੀ ਰਾਈਆਂ ਵਾਲੀ, ਬਸਤੀ ਕੇਸਰ ਸਿੰਘ, ਬਸਤੀ ਦਿਹਾਰੀਆਂ, ਬਸਤੀ ਕਿੱਲੇ ਵਾਲੀ, ਬਸਤੀ ਭਾਗ ਸਿੰਘ, ਕੋਠੇ ਟਾਹਲੀ ਵਾਲਾ ਅਤੇ ਹਾਜੀ ਪਿੰਡ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਪਤਾ ਨਹੀਂ ਇਨ੍ਹਾਂ ਨੇ 19 ਪਿੰਡਾਂ ਦੇ ਨਾਮ ਪੂਰੇ ਕੀਤੇ ਹਨ ਕਿ ਨਹੀਂ। ਮੈਂ ਚਾਹਵਾਂਗਾ ਕਿ ਮੰਤਰੀ ਜੀ ਨੇ ਜਿਹੜੇ ਪਿੰਡਾਂ ਦੇ ਨਾਮ ਲਏ ਹਨ, ਜੇਕਰ ਇਹ ਵਿਜ਼ਿਟ ਕਰ ਲੈਣ, ਜੇ ਇੱਕ ਵਿੱਚ ਵੀ ਕੰਮ ਚੱਲ ਰਿਹਾ ਹੋਵੇ ਤਾਂ ਮੈਂ ਕਹਾਂਗਾ ਕਿ ਇਨ੍ਹਾਂ ਦਾ ਸਾਰਾ ਕੰਮ ਬਹੁਤ ਠੀਕ ਚੱਲ ਰਿਹਾ ਹੈ। ਕਿਸੇ ਪਿੰਡ ਵਿੱਚ ਕੋਈ ਕੰਮ ਨਹੀਂ ਚਲ ਰਿਹਾ। ਸਿਰਫ ਨਾਮ ਦੇ ਤੌਰ ਤੇ ਇਨ੍ਹਾਂ ਕੋਲ ਲਿਸਟ ਆ ਗਈ ਹੈ। ਜਿਹੜੇ ਵੀ ਐਕਸੀਅਨ, ਓਵਰਸੀਅਰ ਜਾਂ ਐਸ.ਡੀ.ਓ. ਨੇ ਇਨ੍ਹਾਂ ਨੂੰ ਲਿਸਟ ਦਿੱਤੀ ਹੈ, ਉਸ ਨੂੰ ਇਹ ਸੰਮਨ ਕਰਨ। 185 ਦੇ ਵਿੱਚੋਂ ਇਨ੍ਹਾਂ ਨੇ 51 ਵਿੱਚ ਪਾਣੀ ਮੁਹੱਈਆ ਕਰਵਾਏ ਜਾਣ ਦੀ ਗੱਲ ਕੀਤੀ ਹੈ, ਜਿਨ੍ਹਾਂ ਪਿੰਡਾਂ ਵਿੱਚ ਆਰ.ਓ. ਸਿਸਟਮ ਨਹੀਂ ਚੱਲ ਰਹੇ, ਉਨ੍ਹਾਂ

[ ਰਾਣਾ ਗੁਰਮੀਤ ਸਿੰਘ ਸੋਢੀ ]

ਨੂੰ ਕਦੋਂ ਚਲਾਉਣਗੇ ਅਤੇ ਹਲਕੇ ਦੇ ਬਾਕੀ ਪਿੰਡ ਕਦੋਂ ਤੱਕ ਪੂਰੇ ਹੋ ਜਾਣਗੇ? ਕਿਉਂਕਿ ਪਾਣੀ ਦੀ ਉਥੇ ਬੜੀ ਕਿੱਲਤ ਹੈ। ਉਥੇ ਗਰੀਬ ਤੇ ਸ਼ਡਿਊਲਡ ਕਾਸਟਸ ਨਾਲ ਸਬੰਧਤ ਲੋਕਾਂ ਦਾ ਏਰੀਆ ਜ਼ਿਆਦਾ ਹੈ। ਰਾਏ ਸਿੱਖ ਕਮਿਊਨਿਟੀ ਨਾਲ ਸਬੰਧਤ ਲੋਕਾਂ ਦੀ ਗਿਣਤੀ ਉਥੇ ਜ਼ਿਆਦਾ ਹੈ। ਉਹ ਗਰੀਬ ਲੋਕ ਆਰ.ਓ. ਸਿਸਟਮ ਸੈਪਰੇਟ ਤੌਰ ਤੇ ਅਫੋਰਡ ਨਹੀਂ ਕਰ ਸਕਦੇ। ਸੋ, ਮੇਰੀ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਹੈ ਕਿ ਕਿ ਇਹ ਤਰੀਕ ਦੱਸਣ ਕਿ ਸਾਰੇ ਹਲਕੇ ਵਿੱਚ ਕਦੋਂ ਤੱਕ ਆਰ.ਓ. ਸਿਸਟਮ ਉਪਲਬੱਧ ਕਰਵਾ ਦੇਣਗੇ?

**ਮੰਤਰੀ :** ਸਪੀਕਰ ਸਾਹਿਬ, ਜਿਹੜੇ ਮੈਂ 16 ਪਿੰਡਾਂ ਦੇ ਨਾਮ ਲਏ ਹਨ, ਇਨ੍ਹਾਂ ਦੀ ਪ੍ਰੋਵੀਜ਼ਨ ਸਾਲ 2014-15 ਦੇ ਬਜਟ ਵਿੱਚ ਹੈ। ਜਿਹੜੇ 19 ਪਿੰਡਾਂ ਦੇ ਵਿੱਚ ਕੰਮ ਚਲਦਾ ਹੈ, ਉਹ ਹਨ: ਬਾਗੂ ਵਾਲਾ, ਬਲੇਲ ਕੇ ਹਾਸਲ, ਚੱਕ ਰਖਮੀਰ ਬਸਤੀ, ਹਾਜੀ ਬਿਟੂ, ਸਵਾਹ ਵਾਲਾ, ਹਡੀ ਵਾਲਾ, ਰੁਕਨਾ ਬੋਦਲਾ, ਤਿਲੇ ਵਾਲਾ, ਚੱਕ ਬੂਰ ਵਾਲਾ, ਤ੍ਰਿਪਾਲ ਕੇ, ਹੱਕ ਹਰਾਜ, ਚੱਕ ਟਾਹਲੀ ਵਾਲਾ, ਸ਼ਾਮ ਸਿੰਘ ਵਾਲਾ, ਥੇਹ ਗੁਜਰ, ਬੁਰਜ ਮੱਖਣ ਸਿੰਘ, ਕੋਟ ਗੰਡਾ ਸਿੰਘ, ਮੁਰਕ ਵਾਲਾ, ਝੋਕ ਮੋਹਰੇ ਅਤੇ ਸ਼ਰੀਹ ਵਾਲਾ, ਇਨ੍ਹਾਂ ਪਿੰਡਾਂ ਦੇ ਵਿੱਚ ਆਰ.ਓ. ਪਲਾਂਟ ਦਾ ਕੰਮ ਚੱਲ ਰਿਹਾ ਹੈ। ਜਦੋਂ ਵੀ ਮੈਂਬਰ ਸਾਹਿਬ ਕਹਿਣਗੇ, ਇਨ੍ਹਾਂ ਨਾਲ ਜਾ ਕੇ ਦੇਖ ਕੇ ਆਵਾਂਗੇ, ਜਿੱਥੇ ਵੀ ਕੋਈ ਕਮੀ ਹੋਵੇਗੀ, ਉਥੇ ਉਸ ਨੂੰ ਜ਼ਰੂਰ ਠੀਕ ਕਰਵਾ ਕੇ ਦੇਵਾਂਗੇ।

**ਰਾਣਾ ਗੁਰਮੀਤ ਸਿੰਘ ਸੋਢੀ :** ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਦੇ ਸਕੇ। ਮੈਂ ਇਨ੍ਹਾਂ ਕੋਲੋਂ ਕੰਪਲੀਸ਼ਨ ਦਾ ਟਾਈਮ ਪੁੱਛ ਰਿਹਾ ਹਾਂ ਜੀ ਕਿ ਇਹ ਕਦੋਂ ਤੱਕ ਕੰਪਲੀਟ ਹੋ ਜਾਣਗੇ।

**ਮਾਨਯੋਗ ਸਪੀਕਰ :** ਨਹੀਂ ਜੀ। ਤੁਹਾਡਾ ਪਹਿਲਾਂ ਸਵਾਲ ਸੀ ਕਿ ਕੀ ਉਥੇ ਕੰਮ ਚਲਦਾ ਹੈ ਕਿ ਨਹੀਂ। ਉਹ ਕਹਿੰਦੇ ਹਨ ਕਿ ਮੈਂ ਤੁਹਾਡੇ ਨਾਲ ਜਾ ਕੇ ਦੇਖ ਆਵਾਂਗਾ।

**ਰਾਣਾ ਗੁਰਮੀਤ ਸਿੰਘ ਸੋਢੀ :** ਇਹ ਤਰੀਕ ਦੱਸ ਦੇਣ ਜੀ ਕਿ ਕਿਸ ਦਿਨ ਜਾਣਾ ਹੈ।

**ਮਾਨਯੋਗ ਸਪੀਕਰ :** ਤਰੀਕ ਬਾਰੇ ਹੁਣ ਨਹੀਂ ਦੱਸ ਸਕਦੇ। ਅਗਲਾ ਸਵਾਲ।

———

## ਬਰਸਾਤੀ ਪਾਣੀ ਨੂੰ ਪਾਈਪ ਲਾਈਨ ਰਾਹੀਂ ਘੱਗਰ ਦਰਿਆ ਵਿੱਚ ਪਾਉਣਾ

*1633. **ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਪਾਤੜਾਂ (ਜ਼ਿਲ੍ਹਾ ਪਟਿਆਲਾ) ਦੇ ਪਿੰਡ ਗੁਰੂ ਨਾਨਕਪੁਰਾ, ਕਾਂਗਥਲਾ ਅਤੇ ਮਤੌਲੀ ਦੇ ਕਰੀਬ 200/300 ਏਕੜ ਰਕਬੇ ਵਿੱਚ ਖੜ੍ਹਦੇ ਬਰਸਾਤੀ ਪਾਣੀ ਨੂੰ ਪਾਈਪ ਲਾਈਨ ਦੁਆਰਾ ਘੱਗਰ ਦਰਿਆ ਵਿੱਚ ਪਾਉਣ ਦੇ ਕੰਮ ਦੀ ਅਜੋਕੀ ਸਥਿਤੀ ਕੀ ਹੈ ਅਤੇ ਇਹ ਕੰਮ ਕਦੋਂ ਤੱਕ ਪੂਰਾ ਕਰ ਲਿਆ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਤਹਿਸੀਲ ਪਾਤੜਾਂ (ਜ਼ਿਲ੍ਹਾ ਪਟਿਆਲਾ) ਦੇ ਪਿੰਡ ਗੁਰੂ ਨਾਨਕਪੁਰਾ, ਕਾਂਗਥਲਾ ਅਤੇ ਮਤੌਲੀ ਦੇ ਕਰੀਬ 200/300 ਏਕੜ ਰਕਬੇ ਵਿੱਚ ਖੜਦੇ ਬਰਸਾਤੀ ਪਾਣੀ ਨੂੰ ਪਾਈਪ ਲਾਈਨ ਦੁਆਰਾ ਘੱਗਰ ਦਰਿਆ ਵਿੱਚ ਪਾਉਣ ਦੇ ਕੰਮ ਦਾ ਪ੍ਰੋਜੈਕਟ ਸਰਕਾਰ ਦੇ ਵਿਚਾਰ ਅਧੀਨ ਹੈ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਜਿਹੜੇ ਤਿੰਨ ਪਿੰਡ ਹਨ: ਮਤੌਲੀ, ਤੇਈਪੁਰ, ਕਾਂਗਥਲਾ, ਇਨ੍ਹਾਂ ਪਿੰਡਾਂ ਦੇ ਨਾਲ ਵੀ ਘੱਗਰ ਦਰਿਆ ਨਿਕਲਦਾ ਹੈ। ਇਨ੍ਹਾਂ ਦੀਆਂ ਜ਼ਮੀਨਾਂ ਦਾ ਲੈਵਲ ਨੀਵਾਂ ਹੈ, ਇਹ 300 ਏਕੜ ਤੋਂ ਜ਼ਿਆਦਾ ਜ਼ਮੀਨ ਹੈ। ਉਥੇ ਘੱਗਰ ਦਰਿਆ ਦਾ ਪਾਣੀ ਜਦੋਂ ਇੱਕ ਵਾਰੀ ਆ ਜਾਂਦਾ ਹੈ, ਉਥੇ ਹੀ ਖੜ੍ਹਾ ਰਹਿ ਜਾਂਦਾ ਹੈ, ਪਾਣੀ ਵਾਪਸ ਨਹੀਂ ਜਾਂਦਾ। ਉਥੇ ਦੇ ਇਹ ਲੋਕ 50 ਸਾਲਾਂ ਤੋਂ ਸੰਘਰਸ਼ ਕਰ ਰਹੇ ਹਨ ਕਿ ਇਹ ਪਾਣੀ ਪਾਈਪ ਲਾਈਨ ਦੇ ਰਾਹੀਂ ਦੁਬਾਰਾ ਖੇਤਾਂ ਦੇ ਵਿੱਚੋਂ ਘੱਗਰ ਦੇ ਵਿੱਚ ਚਲਿਆ ਜਾਵੇ। ਦੋ ਤਿੰਨ ਸਾਲ ਤੋਂ ਇੱਕ ਪਰਪੋਜ਼ਲ ਤਿਆਰ ਕਰਕੇ 70 ਲੱਖ ਰੁਪਏ ਦਾ ਐਸਟੀਮੇਟ ਵੀ ਬਣਾਇਆ ਗਿਆ ਸੀ ਅਤੇ ਮੈਂ ਵੀ ਕੋਸ਼ਿਸ਼ ਕਰ ਰਹੀ ਹਾਂ ਕਿ ਇਹ ਪੈਸੇ ਮਹਿਕਮੇ ਨੂੰ ਦਿੱਤੇ ਜਾਣ ਅਤੇ ਇਹ ਪਾਈਪ ਲਾਈਨ ਪਾਈ ਜਾਵੇ। ਪਰ ਅਜੇ ਤੱਕ ਕੰਮ ਨਹੀਂ ਹੋਇਆ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ 2008 ਅਤੇ 2009 ਵਿਚ ਇਨ੍ਹਾਂ ਤਿੰਨਾਂ ਪਿੰਡਾਂ ਦੀਆਂ ਫਸਲਾਂ ਮਰ ਗਈਆਂ ਤਾਂ ਇਨ੍ਹਾਂ ਨੂੰ 70 ਲੱਖ 97 ਹਜ਼ਾਰ 399 ਰੁਪਏ ਦਾ ਕੰਪਨਸੇਸ਼ਨ ਦਿੱਤਾ ਅਤੇ ਸਾਲ 2010-11 ਵਿਚ ਇਨ੍ਹਾਂ ਪਿੰਡਾਂ ਨੂੰ 15 ਲੱਖ 60 ਹਜ਼ਾਰ ਦੇ ਕਰੀਬ ਕੰਪਨਸੇਸ਼ਨ ਦਿੱਤਾ ਗਿਆ। ਇਸ ਨਾਲੋਂ ਤਾਂ ਚੰਗਾ ਇਹ ਹੈ ਕਿ ਇਸ ਦਾ ਕੋਈ ਪੱਕਾ ਹੱਲ

[ ਸ਼੍ਰੀਮਤੀ ਵਨਿੰਦਰ ਕੋਰ ਲੂੰਬਾ ]

ਕੀਤਾ ਜਾਵੇ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਇਹ ਪਾਈਪ ਲਾਈਨ ਕਦੋਂ ਤੱਕ ਪਾ ਦਿੱਤੀ ਜਾਵੇਗੀ?

**ਮੰਤਰੀ :** ਸਪੀਕਰ ਸਾਹਿਬ, ਇਸ ਏਰੀਏ ਦੇ ਪਾਣੀ ਦਾ ਨਿਕਾਸ ਕਰਨ ਲਈ ਅੰਡਰ ਗਰਾਊਂਡ 2200 ਫੁੱਟ ਲੰਬੀਆਂ ਸੀਮੰਟ ਦੀਆਂ ਪਾਈਪਾਂ ਦਰਿਆ ਘੱਗਰ ਵਿਚ ਪਾਉਣ ਦੀ ਤਜਵੀਜ਼ ਤਿਆਰ ਹੋ ਚੁੱਕੀ ਹੈ।

**ਸ਼੍ਰੀਮਤੀ ਵਨਿੰਦਰ ਕੌਰ ਲੂੰਬਾ :** ਸਪੀਕਰ ਸਾਹਿਬ, ਇਹ ਕਦੋਂ ਤੱਕ ਕੰਮ ਸ਼ੁਰੂ ਹੋ ਜਾਵੇਗਾ?

**ਮੰਤਰੀ :** ਸਪੀਕਰ ਸਾਹਿਬ, ਇਸ 2200 ਫੁੱਟ ਲੰਬਾਈ ਵਿਚੋਂ 500-500 ਫੁੱਟ ਦੂਰੀ ਤੇ ਪਾਈਪਾਂ ਦੀ ਸਫਾਈ ਕਰਨੀ ਅਤੇ ਹੌਦੀਆਂ ਬਣਾਉਣ ਦੀ ਵੀ ਪ੍ਰੋਵੀਜ਼ਨ ਤਿਆਰ ਕੀਤੀ ਗਈ ਹੈ। ਇਸ ਦੀ ਲਾਗਤ 77 ਲੱਖ ਰੁਪਏ ਹੈ। ਇਹ ਪ੍ਰਾਜੈਕਟ ਤਕਨੀਕੀ ਸਲਾਹਕਾਰ, ਮਾਨਯੋਗ ਮੁੱਖ ਮੰਤਰੀ ਜੀ ਵਲੋਂ ਓ.ਕੇ. ਕਰਵਾ ਲਿਆ ਗਿਆ ਹੈ। ਇਹ ਪ੍ਰਾਜੈਕਟ ਸਰਕਾਰ ਨੂੰ ਮਿਤੀ 9.6.14 ਨੂੰ ਮਨਜ਼ੂਰ ਕਰਨ ਲਈ ਭੇਜਿਆ ਹੋਇਆ ਹੈ। ਇਹ ਮਨਜ਼ੂਰ ਹੋਣ ਉਪਰੰਤ ਸ਼ੁਰੂ ਕੀਤਾ ਜਾਵੇਗਾ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਇਹ ਬਰਸਾਤੀ ਪਾਣੀ ਦਾ ਕੋਈ ਪ੍ਰਬੰਧ ਕਰੋ। ਇਹ ਤਾਂ ਹੱਦ ਹੀ ਹੋ ਗਈ। ਇਹ, ਸਪੀਕਰ ਸਾਹਿਬ, ਤੁਹਾਡੀ ਤੌਹੀਨ ਹੈ। ਮੈਂ ਤਾਂ ਪਹਿਲਾਂ ਲੀਡਰ ਆਫ ਆਪੋਜ਼ੀਜ਼ਨ ਨੂੰ ਬੇਨਤੀ ਕੀਤੀ ਸੀ ਕਿ ਪ੍ਰੀਵਿਲੇਜ਼ ਮੋਸ਼ਨ ਮੂਵ ਕਰੀਏ। ਸਰਕਾਰ ਨੇ ਬਜਟ ਪੇਸ਼ ਕੀਤਾ ਹੈ ਅਤੇ ਸਦਨ ਚੋਅ ਰਿਹਾ ਹੈ। ਜੇ ਮੈਂਬਰਾਂ ਦਾ ਇਹ ਹਾਲ ਹੈ ਤਾਂ ਲੋਕਾਂ ਦਾ ਕੀ ਹੋਵੇਗਾ। (ਵਿਘਨ..ਸ਼ੋਰ)

---

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1482*

**ਮਾਨਯੋਗ ਸਪੀਕਰ :** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ। ਹਾਂ ਜੀ ਅਗਲਾ ਸਵਾਲ, ਐਸ.ਆਰ. ਕਲੇਰ ਜੀ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ

*For reply to this Starred Question No. 1482. please see Debates Dated 22.2.20014

ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੈਂ ਐਕਸਟੈਂਸ਼ਨ ਗਰਾਂਟ ਕਰ ਚੁੱਕਾ ਹਾਂ। (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਲਾਲ ਸਿੰਘ ਨੂੰ ਛੱਡ ਕੇ ਵਿਰੋਧੀ ਧਿਰ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜ਼ਤ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਸੁਨੀਲ ਜਾਖੜ :** ਐਕਸਟੈਂਸ਼ਨ ਨਾਲ ਤਾਂ ਗੱਲ ਨਹੀਂ ਬਣਨੀ। ਅੱਜ ਵੀ ਅਖਬਾਰ ਨਸ਼ਿਆਂ ਦੇ ਮਸਲੇ ਬਾਰੇ ਭਰੇ ਪਏ ਹਨ। ਅਸੀਂ ਤਾਂ ਆਸ ਕਰ ਰਹੇ ਸੀ ਕਿ ਅੱਜ ਸਾਡੇ ਸਤਿਕਾਰਯੋਗ ਹੋਮ ਮਨਿਸਟਰ ਸਾਹਿਬ ਖੜ੍ਹੇ ਹੋ ਕੇ ਸੂਓ ਮੋਟੋ ਇਸ ਤੇ ਕੋਈ ਜਵਾਬ ਦੇਣਗੇ। ਇਹ ਜਿਹੜਾ ਸਵਾਲ ਲੱਗਿਆ ਹੈ ਇਹ ਤਾਂ 15 ਦਿਨ ਪਹਿਲਾਂ ਗਿਆ ਹੋਣਾ। ਸਪੀਕਰ ਸਾਹਿਬ, I am sorry to say, ਇਸ ਤਰ੍ਹਾਂ ਸਰਕਾਰ ਭੱਜ ਜਾਵੇਗੀ ਤਾਂ ਫਿਰ ਲੋਕਾਂ ਦੀਆਂ ਗੱਲਾਂ ਕਿੰਝ ਕਰਾਂਗੇ। ਹੈਲਥ ਮਨਿਸਟਰ ਸਾਹਿਬ ਨੇ 15 ਮਿੰਟ ਸਪੀਚ ਪੜ੍ਹੀ ਹੈ ਕਿ ਅਸੀਂ ਕਿੰਨੇ ਡੀ-ਅਡਿਕਸ਼ਨ ਸੈਂਟਰ ਖੋਲ੍ਹੇ ਹਨ but what about those people who are creating this addiction? ਉਨ੍ਹਾਂ ਬਾਰੇ ਅਸੀਂ ਵਾਈਟ ਪੇਪਰ ਮੰਗਿਆ ਹੈ। ਕੱਲ੍ਹ ਤਾਂ ਸੁਖਬੀਰ ਜੀ ਕਹਿ ਰਹੇ ਸੀ ਕਿ ਪਾਵਰ ਦੇ ਮੁੱਦੇ ਤੇ ਇਹ ਵਾਈਟ ਪੇਪਰ ਹੀ ਹੈ। ਅੱਜ ਵਾਈਟ ਪੇਪਰ ਕਿਉਂ ਨਹੀਂ ਦੇ ਰਹੇ। Please present a white paper. Speaker sahib, we expect a fair treatment from you ..... (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਹੁਣ ਮੈਂ ਐਕਸਟੈਂਸ਼ਨ ਗਰਾਂਟ ਕਰ ਚੁੱਕਾ ਹਾਂ। ਉਹ ਐਕਸਟੈਂਸ਼ਨ ਮੰਗ ਸਕਦੇ ਹਨ। What can I do?..... (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਜਾਂ ਤਾਂ ਸਰਕਾਰ ਆਪਣੇ ਹੱਥ ਖੜ੍ਹੇ ਕਰ ਦੇਵੇ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਐਕਸਟੈਂਸ਼ਨ ਦੇ ਚੁੱਕਾ ਹਾਂ। ਤੁਸੀਂ ਬੈਠ ਜਾਓ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਫਿਰ ਤਾਂ ਤੁਸੀਂ ਸਾਨੂੰ ਸਾਰਿਆਂ

[ ਸ਼੍ਰੀ ਸੁਨੀਲ ਜਾਖੜ ]

ਨੂੰ ਇਥੋਂ ਬਾਹਰ ਹੀ ਕੱਢ ਦਿਓ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਮੇਰਾ ਖਿਆਲ ਹੈ ਕਿ ਜਿਆਣੀ ਜੀ ਨੇ ਪੂਰਾ ਜਵਾਬ ਦੇ ਦਿੱਤਾ ਹੈ। (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਉਨ੍ਹਾਂ ਨੇ ਕੇਵਲ ਡੀ-ਅਡਿਕਸ਼ਨ ਸੈਂਟਰ ਦੀ ਗੱਲ ਕੀਤੀ ਹੈ। ਅਸੀਂ ਮਰੀਜ਼ ਦੀ ਜੜ੍ਹ ਦੀ ਗੱਲ ਕਰ ਰਹੇ ਹਾਂ। ਉਨ੍ਹਾਂ ਨੇ ਤਾਂ ਸਿਰ ਦਰਦ ਦੀ ਗੱਲ ਕੀਤੀ ਹੈ ਪਰ ਇਥੇ ਤਾਂ ਸਰੀਰ ਵਿਚ ਟਿਊਮਰ ਹੋਇਆ ਪਿਆ ਹੈ। ਇਸ ਦਾ ਇਲਾਜ ਕਦੋਂ ਕਰਾਂਗੇ। ਸਪੀਕਰ ਸਾਹਿਬ, ਤੁਸੀਂ ਫਿਰ ਕਹੋਗੇ ਕਿ ਵਿਘਨ ਪਾਉਂਦੇ ਹਨ। ਚਾਰ ਦਿਨ ਦੀ ਸਿਟਿੰਗ ਹੈ ਅਤੇ ਉਸ ਵਿਚ ਵੀ ਸਰਕਾਰ ਭੱਜ ਰਹੀ ਹੈ। Speaker sahib, we want an answer on this (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਮੈਂ ਐਕਸਟੈਂਸ਼ਨ ਦੇ ਚੁੱਕਾ ਹਾਂ। ਤੁਸੀਂ ਬੈਠ ਜਾਓ (ਵਿਘਨ...ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਫਿਰ ਸਾਡਾ ਇਥੇ ਰੋਲ ਕੀ ਹੈ, ਸਾਨੂੰ ਬਾਹਰ ਕੱਢ ਦਿਓ। ਪੰਜਾਬ ਦੇ ਨਸ਼ਿਆਂ ਦੇ ਮੁੱਦੇ ਤੇ ਸਰਕਾਰ ਜਵਾਬ ਦੇਣ ਨੂੰ ਤਿਆਰ ਨਹੀਂ ਹੈ। (ਵਿਘਨ...ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਸਰਕਾਰ ਵਿਰੋਧੀ *** ਨਾਅਰੇ ਮਾਰ ਰਹੇ ਸਨ।)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਨਸ਼ਿਆਂ ਦੇ ਮੁੱਦੇ ਤੇ ਜਵਾਬ.....

**ਮਾਨਯੋਗ ਸਪੀਕਰ :** ਇਸ ਦਾ ਰਿਪਲਾਈ ਵੀ ਤੁਹਾਨੂੰ ਆ ਜਾਵੇਗਾ। ਐਸੀ ਕੋਈ ਗੱਲ ਨਹੀਂ ਹੈ। ਮੈਂ ਇਸ ਸਵਾਲ ਦੀ ਐਕਸਟੈਂਸ਼ਨ ਦੇ ਚੁੱਕਾ ਹਾਂ। (ਵਿਘਨ) (ਸ਼ੋਰ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਇਹ ਨਸ਼ਿਆਂ ਦਾ ਮੁੱਦਾ ਹੈ। (ਸ਼ੋਰ)

**ਮਾਨਯੋਗ ਸਪੀਕਰ :** ਡਿਪਟੀ ਸੀ.ਐਮ. ਸਾਹਿਬ ਬੋਲਣ ਲੱਗੇ ਹਨ। ਹੁਣ ਪਲੀਜ਼ ਬੈਠ ਜਾਉ। ਉਹ ਜਵਾਬ ਦੇਣ ਲੱਗੇ ਹਨ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ

---

*Not recorded as ordered by the Chair.

ਸਾਹਿਬ, ਨਸ਼ਿਆਂ ਦੇ ਮੁੱਦੇ ਬਾਰੇ ਇਨ੍ਹਾਂ ਨੇ ਜ਼ਿਕਰ ਕੀਤਾ ਹੈ। ਪੰਜਾਬ ਸਰਕਾਰ ਬਹੁਤ ਜ਼ੋਰ ਨਾਲ ਲੱਗੀ ਹੈ। ਇਹ ਜਵਾਬ ਦੀ ਗੱਲ ਕਰਦੇ ਹਨ, ਮੈਂ ਕਹਿੰਦਾ ਹਾਂ ਕਿ ਸੋਮਵਾਰ ਜਾਂ ਮੰਗਲਵਾਰ ਨੂੰ ਪ੍ਰਸ਼ਨ ਲਗਾ ਦਿਉ, we will give you full reply. (ਵਿਘਨ) (ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਨਸ਼ਿਆਂ ਦੇ ਮਸਲੇ ਤੇ ਬਹਿਸ ਕਰਵਾਉਣ ਦੀ ਮੰਗ ਕਰ ਰਹੇ ਸਨ।)

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਸਟਾਰਡ ਦੀ ਜਗ੍ਹਾ ਅਨਸਟਾਰਡ ਲਗਾ ਦਿੱਤਾ ਗਿਆ ਹੈ। (ਵਿਘਨ)

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਇੱਕ ਘੰਟੇ ਦੀ ਬਹਿਸ ਨਸ਼ਿਆਂ ਦੇ ਮੁੱਦੇ ਤੇ ਰੱਖ ਲਉ। (ਵਿਘਨ)

**ਰਾਣਾ ਗੁਰਮੀਤ ਸਿੰਘ ਸੋਢੀ :** ਮੇਰੀ ਬੇਨਤੀ ਹੈ ਕਿ ਇਹ ਬੜਾ ਭਖਦਾ ਮਸਲਾ ਹੈ। ਮੈਂ ਕਿਸੇ ਇੰਡਵਿਜੂਅਲ ਨੂੰ ਜਾਂ ਆਪੋਜ਼ੀਸ਼ਨ ਤੋਂ ਹੋਣ ਕਾਰਨ ਕ੍ਰਿਟੀਸਾਈਜ਼ ਕਰਨ ਵਾਸਤੇ ਖੜ੍ਹਾ ਨਹੀਂ ਹੋਇਆ। ਮੈਂ ਇਸ ਕਰਕੇ ਖੜ੍ਹਾ ਹੋਇਆ ਹਾਂ ਜਾਂ ਸਵਾਲ ਇਹ ਹੈ ਕਿ ਇਸ ਵੇਲੇ ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋ ਰਿਹਾ ਹੈ। ਜੇ ਅਸੀਂ ਇਸ ਮੁੱਦੇ ਤੇ ਗੱਲ ਨਹੀਂ ਕਰਾਂਗੇ ਤਾਂ ਲੋਕਾਂ ਵਿੱਚ ਸਾਡੀ ਗੱਲ ਦਾ ਕੀ ਅਸਰ ਜਾਏਗਾ ਅਤੇ ਪੰਜਾਬ ਦੇ ਲੋਕ ਸਾਨੂੰ ਕਦੇ ਵੀ ਮਾਫ਼ ਨਹੀਂ ਕਰਨਗੇ। ਇਹ ਬਹੁਤ ਇੰਪਾਰਟੈਂਟ ਅਤੇ ਸੀਰੀਅਸ ਮੈਟਰ ਹੈ। It is concerning the youth. You want to finish/ruin the youth of Punjab. I leave it to the Speaker.

(ਇਸ ਸਮੇਂ ਡਾਕਟਰ ਦਲਜੀਤ ਸਿੰਘ ਚੀਮਾ, ਸਿੱਖਿਆ ਮੰਤਰੀ ਕੁਝ ਬੋਲਣ ਲਈ ਖੜ੍ਹੇ ਹੋਏ।)

**ਮਾਨਯੋਗ ਸਪੀਕਰ :** ਕੁਝ ਸੁਣ ਨਹੀਂ ਰਿਹਾ।(ਵਿਘਨ)

**ਸਿੱਖਿਆ ਮੰਤਰੀ (ਡਾਕਟਰ ਦਲਜੀਤ ਸਿੰਘ ਚੀਮਾ) :** ਤੁਹਾਡਾ ਕੁਐਸਚਨ ਦੁਬਾਰਾ ਲੱਗ ਜਾਵੇਗਾ। ਤੁਸੀਂ ਰੂਲਾਂ ਮੁਤਾਬਕ ਇਸ ਦੀ ਐਕਸਟੈਂਸ਼ਨ ਗਰਾਂਟ ਕਰ ਦਿੱਤੀ ਹੈ। ਹੁਣ ਇਸ ਤੇ ਭਾਸ਼ਣਬਾਜ਼ੀ ਨਹੀਂ ਹੋਣੀ ਚਾਹੀਦੀ। (ਵਿਘਨ) ਬਾਕੀ ਲੋਕਾਂ ਦੇ ਸਵਾਲ ਵੀ ਹਨ, ਇਸ ਕਰਕੇ ਜਦੋਂ ਉਨ੍ਹਾਂ ਨੇ ਕਹਿ ਦਿੱਤਾ ਹੈ ......

**ਰਾਣਾ ਗੁਰਮੀਤ ਸਿੰਘ ਸੋਢੀ :** ਮੈਨੂੰ ਜ਼ੀਰੋ ਆਵਰ ਤੇ ਇਸ ਤੇ ਗੱਲ ਕਰ ਲੈਣ ਦਿਉ। ਤੁਸੀਂ ਇਸ ਮੁੱਦੇ ਤੇ ਬਹਿਸ ਕਰਵਾ ਦਿਉ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਅਸੀਂ ਇਸ ਸੈਸ਼ਨ ਵਿੱਚ ਹੀ ਇਸ ਕੁਐਸਚਨ ਨੂੰ ਪ੍ਰਸ਼ਨ ਕਾਲ ਵਿੱਚ ਲੈ ਆਵਾਂਗੇ। (ਵਿਘਨ)

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਹੈ ਕਿ ਸਰਕਾਰ ਨਸ਼ੇ ਦੇ ਮਸਲੇ ਤੇ ਜਵਾਬ ਦੇਣ ਨੂੰ ਤਿਆਰ ਨਹੀਂ ਹੈ। (ਵਿਘਨ)

**ਮਾਨਯੋਗ ਸਪੀਕਰ :** ਸਰਕਾਰ ਨੇ ਇਸ ਤੇ ਐਕਸਟੈਂਸ਼ਨ ਮੰਗੀ ਅਤੇ ਮੈਂ ਦੇ ਦਿੱਤੀ ਹੈ। (ਵਿਘਨ) ਡਿਪਟੀ ਸੀ. ਐਮ. ਸਾਹਿਬ ਬੋਲਣ ਲੱਗੇ ਹਨ। ਉਨ੍ਹਾਂ ਨੂੰ ਸੁਣ ਲਉ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਜਾਖੜ ਸਾਹਿਬ, ਹਰ ਚੀਜ਼ ਨੂੰ ਆਪਾਂ ਪਾਲਿਟਿਕਸ ਵਿੱਚ ਲੈ ਕੇ ਜਾਂਦੇ ਹਾਂ। ਤੁਸੀਂ ਜਿਹੜਾ ਜਵਾਬ ਕਹਿੰਦੇ ਹੋ, ਕਿਉਂਕਿ ਇੱਕ ਦਮ ਸਵਾਲ ਆਇਆ ਹੈ, ਤੁਹਾਨੂੰ ਅਸੀਂ ਡਿਟੇਲ ਦੇਣੀ ਹੈ। ਇਸ ਕਰਕੇ ਮੈਂ, ਸਪੀਕਰ ਸਾਹਿਬ, ਨੂੰ ਹੁਣੇ ਹੀ ਰਿਕੁਐਸਟ ਕੀਤੀ ਹੈ ਕਿ ਸੋਮਵਾਰ ਜਾਂ ਮੰਗਲਵਾਰ ਨੂੰ ਜਦੋਂ ਮਰਜ਼ੀ ਸਵਾਲ ਲਗਾ ਦੇਣ, ਅਸੀਂ ਜਵਾਬ ਦੇਵਾਂਗੇ। ਅਸੀਂ ਤਾਂ ਨਸ਼ਾ ਖਤਮ ਕਰਨ ਤੇ ਲੱਗੇ ਹੀ ਹਾਂ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੇਰਾ ਸਵਾਲ ਅਨਸਟਾਰਡ ਲਗਾ ਦਿੱਤਾ ਗਿਆ ਹੈ। (ਵਿਘਨ)

**ਮਾਨਯੋਗ ਸਪੀਕਰ :** ਰਾਣਾ ਜੀ, ਮੇਰੀ ਬੇਨਤੀ ਸਮਝ ਲਉ।(ਵਿਘਨ)

**ਰਾਣਾ ਗੁਰਜੀਤ ਸਿੰਘ :** ਮੈਂ ਸਾਰੇ ਪੰਜਾਬ ਦੀ ਗੱਲ ਕਰਦਾ ਹਾਂ।

**ਮਾਨਯੋਗ ਸਪੀਕਰ :** ਰਾਣਾ ਜੀ, ਆਪਾਂ ਵੇਗ ਨਹੀਂ ਲਗਾ ਸਕਦੇ, ਆਪਾਂ ਸਪੈਸੀਫਿਕ ਲਗਾਉਣਾ ਹੈ।

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) :** ਸਪੀਕਰ ਸਾਹਿਬ, ਖੂਨ ਟੈਸਟ ਕਰਵਾ ਲਿਆ ਜਾਵੇ ਕਿ ਕਿਸ ਦੇ ਵਿੱਚ ਨਸ਼ਾ ਜ਼ਿਆਦਾ ਆਉਂਦਾ ਹੈ। (ਵਿਘਨ) (ਸ਼ੋਰ)

**ਸਰਦਾਰ ਜਗਮੋਹਨ ਸਿੰਘ ਕੰਗ :** ਇਹ ਕਿੰਨਾ ਸੀਰੀਅਸ ਮਸਲਾ ਹੈ। (ਵਿਘਨ)

**ਸਰਦਾਰ ਸੁਖਜਿੰਦਰ ਸਿੰਘ :** ਸਪੀਕਰ ਸਾਹਿਬ, ਮੰਤਰੀ ਜੀ ਨੇ ਹੁਣੇ ਕਿਹਾ ਹੈ ਕਿ ਖੂਨ ਟੈਸਟ ਕਰਵਾ ਲਉ ਕਿ ਕਿਸ ਦੇ ਵਿੱਚ ਨਸ਼ਾ ਜ਼ਿਆਦਾ ਹੈ।

(ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਕੀ ਕਿਹਾ, ਮੈਂ ਸਮਝਿਆ ਨਹੀਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਕਾਰਨ ਸਾਫ ਸੁਣਾਈ ਨਹੀਂ ਦੇ ਰਿਹਾ ਸੀ।)

**ਮਾਨਯੋਗ ਸਪੀਕਰ :** ਤੁਸੀਂ ਬਹਿਸ ਦੀ ਮੰਗ ਕਰ ਰਹੇ ਹੋ, ਕੁਐਸਚਨ ਆਵਰ ਵਿੱਚ ਬਹਿਸ ਨਹੀਂ ਹੋ ਸਕਦੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਹਾਜ਼ਰ ਮੈਂਬਰ ** ** ਨਾਅਰੇ ਮਾਰਦੇ ਹੋਏ ਆਪਣੀਆਂ ਸੀਟਾਂ ਤੋਂ ਉਠ ਕੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਮਾਨਯੋਗ ਸਪੀਕਰ :** ਤੁਹਾਨੂੰ ਜਵਾਬ ਦੋ ਦਿਨਾਂ ਦੇ ਅੰਦਰ-ਅੰਦਰ ਆ ਜਾਵੇਗਾ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ (ਸਰਦਾਰ ਚਰਨਜੀਤ ਸਿੰਘ ਚੰਨੀ ਤੋਂ ਬਿਨਾਂ) ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਆਪਣੀਆਂ ਸੀਟਾਂ ਤੋਂ ਉਠ ਕੇ ** ** ਨਾਅਰੇ ਮਾਰਦੇ ਹੋਏ ਵੈੱਲ-ਆਫ-ਦਿ-ਹਾਊਸ ਵਿਚ ਆ ਗਏ ਅਤੇ ਖੜ੍ਹੇ ਹੋ ਕੇ ** ** ਨਾਅਰੇ ਮਾਰਨ ਲਗ ਪਏ। ਇਸ ਸਮੇਂ ਸਦਨ ਵਿਚ ਬੜਾ ਸ਼ੋਰ ਸੀ।)

**ਮਾਨਯੋਗ ਸਪੀਕਰ :** ** ਨਾਅਰੇ ਰਿਕਾਰਡ ਨਾ ਕੀਤੇ ਜਾਣ। ਨਹੀਂ ਜੀ, ਇਹ ਨਹੀਂ ਹੋ ਸਕਦਾ। ਮੇਰੇ ਕੋਲ ਕੁਐਸਚਨ ਬਹੁਤ ਹਨ ਪ੍ਰੰਤੂ ਕੇਵਲ 10 ਮਿੰਟ ਰਹਿੰਦੇ ਹਨ। ਇਨ੍ਹਾਂ ਵਿਚੋਂ ਤੁਹਾਡੇ ਹੀ ਕੁਐਸਚਨ ਜ਼ਿਆਦਾ ਹਨ। ਅਗਲਾ ਪ੍ਰਸ਼ਨ ਸ਼੍ਰੀ ਐਸ.ਆਰ.ਕਲੇਰ। ਉਹ ਐਬਸੈਂਟ ਹਨ।

———

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1514

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਮਾਨਯੋਗ ਸਪੀਕਰ :** ਅਗਲਾ ਸਵਾਲ, ਸਰਦਾਰ ਸੁਖਜਿੰਦਰ ਸਿੰਘ ਰੰਧਾਵਾ।

———

**Not recorded as ordered by the Chair.

## Walk-Out

(ਇਸ ਸਮੇਂ ਸਦਨ ਵਿਚ ਹਾਜ਼ਰ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਸਮੂਹ ਮੈਂਬਰ (ਸਰਦਾਰ ਚਰਨਜੀਤ ਸਿੰਘ ਚੰਨੀ ਤੋਂ ਬਿਨਾਂ) ਅਤੇ ਅਜ਼ਾਦ ਮੈਂਬਰ ਸ਼੍ਰੀ ਰਜਨੀਸ਼ ਕੁਮਾਰ ਪ੍ਰਸ਼ਨ ਨੰ: 1482 ਨੂੰ ਮੁਲਤਵੀ ਕਰਨ ਦੇ ਵਿਰੋਧ ਵਜੋਂ ਸਦਨ ਵਿਚੋਂ ** ** ਨਾਅਰੇ ਮਾਰਦੇ ਹੋਏ ਵਾਕ-ਆਊਟ ਕਰ ਗਏ।)

———

## STARRED QUESTIONS AND ANSWERS *(Resumption)*

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1602

(ਮਾਨਯੋਗ ਮੈਂਬਰ ਦੇ ਸਦਨ ਵਿਚੋਂ ਵਾਕ-ਆਊਟ ਕਰ ਜਾਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

———

### ਕੁਰਾਲੀ ਵਿਖੇ ਨਵੀਂ ਦਾਣਾ ਮੰਡੀ ਬਣਾਉਣਾ

***1476. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਜ਼ਿਲ੍ਹਾ ਮੁਹਾਲੀ ਵਿਚ ਕੁਰਾਲੀ ਵਿਖੇ ਨਵੀਂ ਦਾਣਾ ਮੰਡੀ ਬਣਾਉਣ ਲਈ ਸਰਕਾਰ ਵੱਲੋਂ ਕੁੱਲ ਕਿੰਨੀ ਜ਼ਮੀਨ ਐਕਵਾਇਰ ਕੀਤੀ ਗਈ ਹੈ ਅਤੇ ਇਸ ਦੀ ਪ੍ਰਤੀ ਏਕੜ ਕੀਮਤ ਦੀ ਕੀ ਦਰ ਨਿਸ਼ਚਿਤ ਕੀਤੀ ਗਈ ਹੈ ਅਤੇ ਕੀ ਜ਼ਮੀਨ ਦਾ ਮੁਆਵਜ਼ਾ ਮਾਲਕਾਂ ਨੂੰ ਦੇ ਦਿੱਤਾ ਗਿਆ ਹੈ;

(ਅ) ਉਕਤ ਭਾਗ (ੳ) ਵਿਚ ਦਰਸਾਈ ਜ਼ਮੀਨ ਦਾ ਰਕਬਾ ਨਿਸ਼ਚਿਤ ਕਰਨ ਲਈ ਕੀ ਮਾਪਦੰਡ ਅਪਣਾਇਆ ਗਿਆ ਸੀ?

**ਸਰਦਾਰ ਤੋਤਾ ਸਿੰਘ :** (ੳ) ਕੁਰਾਲੀ, ਜ਼ਿਲ੍ਹਾ ਮੁਹਾਲੀ ਵਿਖੇ ਨਵੀਂ ਦਾਣਾ ਮੰਡੀ ਬਣਾਉਣ ਲਈ ਸਰਕਾਰ ਵੱਲੋਂ 21 ਏਕੜ 0 ਕਨਾਲ 16 ਮਰਲੇ ਜ਼ਮੀਨ ਐਕਵਾਇਰ ਕੀਤੀ ਗਈ ਹੈ। ਇਸ ਦੀ ਪ੍ਰਤੀ ਏਕੜ ਕੀਮਤ ਦੀ ਦਰ ਪਿੰਡ ਕੁਰਾਲੀ ਸੜਕ ਤੋਂ 2 ਕਿੱਲੇ ਅੰਦਰ ਆਉਂਦੇ ਰਕਬੇ ਦੀ 7.50 ਲੱਖ ਰੁਪਏ, ਪਿੰਡ ਕੁਰਾਲੀ ਸੜਕ ਤੋਂ ਦੋ ਕਿੱਲੇ ਛੱਡ ਕੇ ਆਉਂਦੇ ਰਕਬੇ ਦੀ 6.50 ਲੱਖ ਰੁਪਏ ਅਤੇ ਪਿੰਡ ਚਰਹੇੜੀ ਦੇ ਰਕਬੇ ਦੀ 5.50 ਲੱਖ ਰੁਪਏ ਤੈਅ ਕੀਤੀ ਗਈ ਸੀ। ਕੁੱਲ 118 ਭੋਂ ਮਾਲਕਾਂ ਦੀ ਪ੍ਰਾਪਤ ਕੀਤੀ ਭੋਂ ਦਾ ਕੁੱਲ ਮੁਆਵਜ਼ਾ 3,08,66,256

**Not recorded as ordered by the Chair.

ਰੁਪਏ ਬਣਦਾ ਹੈ। ਇਸ ਮੁਆਵਜ਼ੇ ਵਿਚੋਂ 7 ਭੋਂ ਮਾਲਕਾਂ ਵੱਲੋਂ 21,19,900 ਰੁਪਏ ਭੋਂ ਦੇ ਮੁਆਵਜ਼ੇ ਵਜੋਂ ਹਾਸਲ ਕਰ ਲਏ ਗਏ ਹਨ। ਬਾਕੀ ਰਹਿੰਦਿਆਂ ਨੂੰ ਅਬਾਦਕਾਰੀ ਵਿਭਾਗ ਦੇ ਭੋਂ ਪ੍ਰਾਪਤੀ ਕੁਲੈਕਟਰ ਦੇ ਦਫਤਰ ਵਿਚੋਂ ਕਿਸੇ ਵੀ ਕੰਮ-ਕਾਜ ਵਾਲੇ ਦਿਨ ਮੁਆਵਜ਼ਾ ਪ੍ਰਾਪਤ ਕਰਨ ਲਈ ਕਿਹਾ ਗਿਆ ਹੈ।

(ਅ) ਕੁਰਾਲੀ ਮੰਡੀ ਵਿਚ ਸਾਲ 2003 ਸਮੇਂ ਹਾੜ੍ਹੀ ਅਤੇ ਸਾਉਣੀ ਦੀ ਫਸਲ ਦੀ ਆਮਦ ਨੂੰ ਮੱਦੇਨਜ਼ਰ ਰੱਖਦੇ ਹੋਏ ਇਹ ਰਕਬਾ ਨਿਸ਼ਚਿਤ ਕੀਤਾ ਗਿਆ ਸੀ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਉਥੇ ਦਾਣਾ ਮੰਡੀ ਬਣਾਉਣ ਜਾ ਰਹੇ ਹਨ, ਜਿਥੇ ਹੁਣ ਦਾਣਾ ਮੰਡੀ ਹੈ, ਉਸ ਨੂੰ ਚੁੱਕਣ ਜਾ ਰਹੇ ਹਨ। ਮੌਜੂਦਾ ਮੰਡੀ ਦੀ ਜਗ੍ਹਾ 18 ਏਕੜ ਹੈ ਅਤੇ ਜਿੱਥੇ ਨਵੀਂ ਦਾਣਾ ਮੰਡੀ ਬਣਾਉਣ ਜਾ ਰਹੇ ਹਨ, ਉਹ ਜਗ੍ਹਾ 21 ਏਕੜ ਹੈ। ਜਿਥੋਂ ਮੰਡੀ ਚੁੱਕ ਰਹੇ ਹਨ, ਉਹ ਅਬਾਦੀ ਦੇ ਅੰਦਰ ਹੈ। ਸਾਲ 2003 ਵਿਚ ਇਨ੍ਹਾਂ ਨੇ ਜ਼ਮੀਨ ਐਕਵਾਇਰ ਕਰਨ ਦਾ ਮਤਾ ਪਾਸ ਕੀਤਾ ਸੀ। ਜਿਥੇ ਬਣਾਉਣ ਜਾ ਰਹੇ ਹਨ, ਉਹ ਏਰੀਆ ਵੀ ਅਬਾਦੀ ਵਿਚ ਆ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਫਿਰ ਕੀ ਫਰਕ ਹੈ ਅਤੇ ਕਿਉਂ ਕਿਸਾਨਾਂ ਦਾ ਉਜਾੜਾ ਕਰਨ ਜਾ ਰਹੇ ਹਨ। ਦੂਜੀ ਗੱਲ ਇਹ ਹੈ ਕਿ ਅੱਜ ਉਥੇ ਜ਼ਮੀਨ ਦੀ ਕੀਮਤ 5 ਕਰੋੜ ਰੁਪਏ ਏਕੜ ਹੈ ਅਤੇ ਕਿਸਾਨਾਂ ਨੇ ਅਜੇ ਤੱਕ ਉਸ ਜ਼ਮੀਨ ਦਾ ਮੁਆਵਜ਼ਾ ਵਸੂਲ ਨਹੀਂ ਕੀਤਾ ਕਿਉਂਜੋ ਉਹ ਮੁਆਵਜ਼ਾ ਬਹੁਤ ਥੋੜ੍ਹਾ ਹੈ। ਮੇਰੇ ਕੋਲ ਕੋਈ ਵੀ ਪਿੰਡ ਵਾਲਾ ਨਹੀਂ ਮੰਨਿਆ ਕਿ ਉਸ ਨੇ ਮੁਆਵਜ਼ਾ ਵਸੂਲ ਕੀਤਾ ਹੈ। ਇਹ 5 ਕਰੋੜ ਰੁਪਏ ਵਾਲੀ ਜ਼ਮੀਨ ਦਾ 5 ਲੱਖ ਰੁਪਿਆ ਦੇ ਰਹੇ ਹਨ। ਇਸ ਤਰ੍ਹਾਂ ਇਹ ਕਿਸਾਨ ਦਾ ਬਹੁਤ ਭਾਰੀ ਨੁਕਸਾਨ ਕਰ ਰਹੇ ਹਨ। ਉਥੇ ਕੁਰਾਲੀ ਨਗਰ ਦੀ ਮਿਉਂਸਪਲ ਕਮੇਟੀ ਇਨ੍ਹਾਂ ਨੂੰ 32 ਏਕੜ ਜ਼ਮੀਨ ਦੇਣ ਨੂੰ ਤਿਆਰ ਹੈ। ਉਨ੍ਹਾਂ ਦੀ ਜ਼ਮੀਨ ਇਹ ਨਹੀਂ ਲੈ ਰਹੇ। ਕੁਰਾਲੀ ਦੀ ਕਮੇਟੀ ਨੇ ਮਤਾ ਪਾਇਆ ਹੋਇਆ ਹੈ। ਫਿਰ ਕੀ ਜ਼ਰੂਰਤ ਹੈ ਕਿ ਇਨ੍ਹਾਂ ਕਿਸਾਨਾਂ ਦੀ ਹੀ ਜ਼ਮੀਨ ਲੈਣੀ ਹੈ। ਪਹਿਲਾਂ 31 ਏਕੜ ਜ਼ਮੀਨ ਲੈਣ ਦਾ ਰੈਜ਼ੋਲਿਊਸ਼ਨ ਕੀਤਾ ਸੀ, ਲੇਕਿਨ ਉਹ ਜ਼ਮੀਨ 21 ਏਕੜ ਲਈ। 18 ਏਕੜ ਵਿੱਚ ਆਲਰੇਡੀ ਦੂਜੀ ਮੰਡੀ ਚੱਲ ਰਹੀ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਕਿਉਂ ਇਸੇ ਜ਼ਮੀਨ ਤੇ ਹੀ ਮੰਡੀ ਬਣਾਈ ਜਾ ਰਹੀ

[ ਸਰਦਾਰ ਚਰਨਜੀਤ ਸਿੰਘ ਚੰਨੀ ]

ਹੈ ? ਕਿਉਂ ਖੁੱਲ੍ਹੀ ਜਗ੍ਹਾ ਤੇ ਇਹ ਮੰਡੀ ਨਹੀਂ ਬਣਾਈ ਜਾ ਰਹੀ ਜਿੱਥੇ ਘੱਟੋ ਘੱਟ 50 ਏਕੜ ਜ਼ਮੀਨ ਹੋਵੇ, ਜਿੱਥੇ ਸ਼ੈੱਡ ਵੀ ਬਣ ਜਾਣ, ਦੁਕਾਨਾਂ ਵੀ ਬਣ ਜਾਣ ਤੇ ਜਿੱਥੇ ਮਾਰਕੀਟ ਕਮੇਟੀ ਵੀ ਬਣ ਸਕਦੀ ਹੋਵੇ, ਉਸ ਚੰਗੀ ਜਗ੍ਹਾ ਤੇ ਕਿਉਂ ਨਹੀਂ ਬਣਾਈ ਜਾ ਰਹੀ, ਇਸ ਬਾਰੇ ਮੰਤਰੀ ਜੀ ਦੱਸਣ। ਇਸ ਬਾਰੇ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ। ਕੇਂਦਰ ਸਰਕਾਰ ਨੇ ਐਕਟ ਪਾਸ ਕਰ ਦਿੱਤਾ ਹੈ। ਨਾ ਕਿਸਾਨਾਂ ਨੇ ਕਬਜ਼ਾ ਦਿੱਤਾ, ਨਾ ਇਨ੍ਹਾਂ ਨੇ ਕਬਜ਼ਾ ਲਿਆ ਹੈ......

**ਮਾਨਯੋਗ ਸਪੀਕਰ :** ਇਹ ਤੁਸੀਂ ਸੈਕਿੰਡ ਸਪਲੀਮੈਂਟਰੀ ਵਿੱਚ ਪੁੱਛ ਲੈਣਾ। ਇੱਕ ਸਮੇਂ ਤੇ ਇੱਕ ਹੀ ਸਪਲੀਮੈਂਟਰੀ ਪੁੱਛੋ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜ਼ਮੀਨ ਐਮਰਜੰਸੀ ਕਲਾਜ਼ ਲਗਾ ਕੇ ਸਾਲ 2003 ਵਿੱਚ ਖਰੀਦੀ ਗਈ ਸੀ। ਉਹ ਤੁਸੀਂ ਆਪਣੇ ਲੀਡਰ ਤੋਂ ਪੁੱਛ ਸਕਦੇ ਹੋ ਕਿ ਐਮਰਜੰਸੀ ਕਲਾਜ਼ ਲਗਾ ਕੇ ਇਹ ਜ਼ਮੀਨ ਕਿਉਂ ਖਰੀਦੀ ? ਉਸ ਸਮੇਂ ਸਾਲ 2003 ਵਿੱਚ ਤੁਹਾਡਾ ਹੀ ਰਾਜ ਸੀ। ਫਿਰ ਐਮਰਜੰਸੀ ਕਲਾਜ਼ ਦੇ ਖਿਲਾਫ ਕਿਸਾਨ ਹਾਈ ਕੋਰਟ ਵਿੱਚ ਗਏ। ਹਾਈ ਕੋਰਟ ਵਿੱਚ ਫੈਸਲਾ ਇਨ੍ਹਾਂ ਦੇ ਹੱਕ ਵਿੱਚ ਹੋ ਗਿਆ। ਫਿਰ ਸਾਲ 2006 ਵਿੱਚ ਪੰਜਾਬ ਸਰਕਾਰ ਸੁਪਰੀਮ ਕੋਰਟ ਵਿੱਚ ਗਈ। ਸੁਪਰੀਮ ਕੋਰਟ ਨੇ ਇਹ ਕਹਿ ਦਿੱਤਾ ਕਿ ਇਨ੍ਹਾਂ ਕਿਸਾਨਾਂ ਦੇ ਇਤਰਾਜ਼ ਸੁਣ ਲਓ। ਇਤਰਾਜ਼ ਸੁਣ ਕੇ 31 ਏਕੜ ਦੀ ਬਜਾਏ 21 ਏਕੜ ਜ਼ਮੀਨ ਕਰ ਦਿੱਤੀ ਗਈ। ਇਸ ਲਈ ਮੇਰੇ ਕਹਿਣ ਤੋਂ ਭਾਵ ਹੈ ਕਿ ਕੋਰਟ ਵਿੱਚ ਵੀ ਇਨ੍ਹਾਂ ਨੇ ਉਸ ਸਮੇਂ ਕੀਮਤ ਨੂੰ ਚੈਲੰਜ ਨਹੀਂ ਕੀਤਾ। ਉਸ ਵਿੱਚ ਕੁਝ ਕਿਸਾਨਾਂ ਨੇ ਪੈਸੇ ਚੁੱਕ ਲਏ ਤੇ ਕੁਝ ਦੇ ਚੁੱਕਣ ਵਾਲੇ ਰਹਿੰਦੇ ਹਨ। ਉਹ ਜਦੋਂ ਮਰਜ਼ੀ ਕਾਲੋਨਾਈਜ਼ੇਸ਼ਨ ਡਿਪਾਰਟਮੈਂਟ ਤੋਂ ਦਫਤਰੀ ਟਾਈਮ ਤੇ ਜਾ ਕੇ ਪੈਸੇ ਲੈ ਸਕਦੇ ਹਨ। ਇਸ ਲਈ ਇਸ ਸਟੇਜ ਤੇ ਮੈਂ ਇਹ ਐਸ਼ਿਓਰੈਂਸ ਦੇ ਦੇਵਾਂ ਕਿ ਅਸੀਂ ਥਾਂ ਬਦਲ ਲਵਾਂਗੇ ਜਾਂ ਕੁਝ ਹੋਰ ਕਰ ਲਵਾਂਗੇ, ਸੁਪਰੀਮ ਕੋਰਟ ਤੱਕ ਕੇਸ ਜਾ ਚੁੱਕਾ ਹੈ, ਇਸ ਲਈ ਹੁਣ ਅਜਿਹਾ ਸੰਭਵ ਨਹੀਂ ।

**ਸਰਦਾਰ ਚਰਨਜੀਤ ਸਿੰਘ ਚੰਨੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਹਿਲੀ ਗੱਲ ਤਾਂ ਇਹ ਹੈ ਕਿ ਮੇਰੇ ਸਵਾਲ ਹੀ ਅਖੀਰਲੇ ਨੰਬਰਾਂ ਵਿੱਚ ਲੱਗਦੇ ਹਨ। ਇੱਕ ਸਵਾਲ ਵੀਹਵੇਂ ਨੰਬਰ ਤੇ ਹੈ ਤੇ ਇੱਕ ਹੁਣ ਹੈ। ਉਹ ਆਉਂਦਾ ਹੀ ਨਹੀਂ ਹੈ।

ਮੇਰੀ ਬੇਨਤੀ ਹੈ ਕਿ ਮੰਤਰੀ ਜੀ ਆਪ ਵੀ ਕਿਸਾਨ ਹਨ। ਕਿਸਾਨਾਂ ਦੇ ਹਿਤ ਵਿੱਚ ਇਨ੍ਹਾਂ ਨੇ ਪਹਿਲਾਂ ਵੀ ਬੜੇ ਕੰਮ ਕੀਤੇ ਹਨ। ਸੁਪਰੀਮ ਕੋਰਟ ਜਾਂ ਹਾਈ ਕੋਰਟ ਨੇ ਕੀ ਕੀਤਾ ਜਾਂ ਨਹੀਂ ਕੀਤਾ ਪਰ ਹੁਣ ਇਹ ਸਮਰੱਥ ਹਨ, ਅੱਜ ਇਹ ਫੈਸਲਾ ਲੈਣ ਔਰ ਦੇਖਣ ਕਿ ਕੀ ਇਹ ਫੈਸਲਾ ਪੰਜਾਬ ਦੇ ਕਿਸਾਨਾਂ ਦੇ ਹਿਤ ਵਿੱਚ ਹੈ ਜਾਂ ਨਹੀਂ। ਕੀ ਉਥੇ ਮੰਡੀ ਬਣਾ ਕੇ ਮਹਿਕਮੇ ਨੂੰ ਕੋਈ ਫਾਇਦਾ ਵੀ ਹੁੰਦਾ ਹੈ ਜਾਂ ਨਹੀਂ। ਜੇ ਉਥੇ ਫਾਇਦਾ ਹੀ ਨਹੀਂ ਹੁੰਦਾ ਤੇ ਮੰਡੀ ਬਣਾਉਣ ਵਾਸਤੇ ਜਗ੍ਹਾ ਵੀ ਘੱਟ ਹੈ, ਕਿਸਾਨਾਂ ਦਾ ਵੀ ਨੁਕਸਾਨ ਹੋ ਰਿਹਾ ਹੈ, ਪੰਜਾਬ ਸਰਕਾਰ ਦਾ ਵੀ ਨੁਕਸਾਨ ਹੋ ਰਿਹਾ ਹੈ, ਫਿਰ ਇਹ ਕਿਉਂ ਨਹੀਂ ਚੰਗੀ ਜਗ੍ਹਾ ਤੇ ਮੰਡੀ ਬਣਾ ਦਿੰਦੇ ? ਇਹ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ।

**ਮੰਤਰੀ :** ਸਪੀਕਰ ਸਾਹਿਬ, ਸਤਿਕਾਰਯੋਗ ਐਮ. ਐਲ. ਏ. ਸਾਹਿਬ ਦੀ ਵਧੀਆ ਰਾਏ ਹੈ। ਮੈਂ ਵੀ ਕਹਿ ਸਕਦਾ ਹਾਂ ਕਿ ਰਾਏ ਵਧੀਆ ਹੈ ਪਰ ਇਸ ਸਟੇਜ ਤੇ ਜੇ ਨਵੀਂ ਜ਼ਮੀਨ ਲਵਾਂਗੇ ਤਾਂ ਪਹਿਲੇ ਕਿਸਾਨ ਲਾਜ਼ਮੀ ਕੋਰਟ ਜਾਣਗੇ ਕਿ ਸਾਡੀ ਜ਼ਮੀਨ ਕਿਉਂ ਛੱਡੀ ਗਈ। ਸਾਰਾ ਕੁਝ ਫਾਈਨਲ ਸਟੇਜ ਤੇ ਹੈ। ਇਸ ਕਰਕੇ ਹੁਣ ਇਸ ਤੇ ਦੁਬਾਰਾ ਵਿਚਾਰ ਕਰਨਾ ਬੜਾ ਮੁਸ਼ਕਲ ਹੈ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਮੰਡੀ ਬਣਾਉਣ ਲਈ ਪਰਪੋਜ਼ਲ ਬਣੀ ਸੀ, ਉਦੋਂ ਜ਼ਮੀਨ ਕਿੰਨੀ ਸੀ ਤੇ ਬਾਅਦ ਵਿੱਚ ਇਹ ਜ਼ਮੀਨ ਕਿੰਨੀ ਐਕੁਆਇਰ ਕੀਤੀ ਜਾ ਰਹੀ ਹੈ? ਇਸ ਦਾ ਕੀ ਕਾਰਨ ਹੈ ? ਜ਼ਮੀਨ ਕਿਉਂ ਘਟਾਈ ਗਈ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿੱਥੋਂ ਤੱਕ ਜ਼ਮੀਨ ਲੈਣ ਦਾ ਸਬੰਧ ਹੈ, ਐਮਰਜੰਸੀ ਕਲਾਜ਼ ਲਗਾ ਕੇ ਇਹ ਜ਼ਮੀਨ ਲਈ ਗਈ ਸੀ। ਸਾਡਾ ਸਤਿਕਾਰਯੋਗ ਐਮ. ਐਲ. ਏ. ਸਾਹਿਬ ਨਾਲ ਬਹੁਤ ਪਿਆਰ ਹੈ, ਇਹ ਆਪ ਸਟੈਂਡਿੰਗ ਕਮੇਟੀ ਵਿੱਚ ਸੀ, ਕੀਮਤ ਪਾਉਣ ਵਾਲੀ ਵਿੱਚ, ਜਿਹੜੇ ਕਿਸਾਨ ਵਿਲਕਦੇ ਫਿਰਦੇ ਹਨ ਕਿ ਸਾਡੀ ਕੀਮਤ ਘੱਟ ਪਈ। ਇਹ ਉਸ ਕਮੇਟੀ ਵਿੱਚ ਆਪ ਸ਼ਾਮਲ ਸਨ। ਬਾਕੀ ਜਿਹੜੀ ਇਹ ਗੱਲ ਕਹਿੰਦੇ ਹਨ ਜ਼ਮੀਨ ਘਟਾਈ ਕਿਉਂ ਗਈ ਹੈ ਤੇ ਪਹਿਲਾਂ ਜ਼ਮੀਨ 31 ਏਕੜ ਲਈ ਗਈ ਸੀ ਪਰ ਜਦੋਂ ਲੋਕਾਂ ਦੀਆਂ ਸ਼ਿਕਾਇਤਾਂ ਸੁਣੀਆਂ ਤੇ 31 ਏਕੜ ਤੋਂ ਘਟਾ ਕੇ 21 ਏਕੜ ਕਰ ਦਿੱਤਾ ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਸਾਲ 1992 ਤੋਂ ਮੈਂ ਸਵਰਗੀ ਬੇਅੰਤ ਸਿੰਘ ਦੇ ਸਮੇਂ ਤੋਂ ਉਸ ਇਲਾਕੇ ਦੀ ਸੇਵਾ ਕਰ ਰਿਹਾ ਹਾਂ

[ ਸਰਦਾਰ ਜਗਮੋਹਨ ਸਿੰਘ ਕੰਗ ]

ਤੇ ਉਸ ਮੰਡੀ ਬਾਰੇ ਸੰਘਰਸ਼ ਕਰ ਰਿਹਾ ਹਾਂ। ਬੜੀ ਮੁਸ਼ਕਲ ਨਾਲ ਉਥੇ ਮੰਡੀ ਬਣਨ ਜਾ ਰਹੀ ਹੈ ਪਰ ਉਥੇ ਜ਼ਮੀਨ ਘੱਟ ਕੀਤੀ ਗਈ ਹੈ। ਰਿਸ਼ਵਤ ਲੈ ਕੇ, ਕੁਝ ਇਨਫਲੂਐਂਸ਼ੀਅਲ ਬੰਦਿਆਂ ਦੇ ਪ੍ਰਭਾਵ ਹੇਠ ਆ ਕੇ ਜ਼ਮੀਨ ਘੱਟ ਗਈ ਹੈ, ਇਹ ਮੰਦਭਾਗੀ ਗੱਲ ਹੈ। ਕੀ ਮੰਤਰੀ ਜੀ ਵਿਸ਼ਵਾਸ ਦਿਵਾਉਣਗੇ ਕਿ ਇਹ ਜ਼ਮੀਨ ਕਿਉਂ ਘੱਟ ਕੀਤੀ ਗਈ ਹੈ ? ਰਿਸ਼ਵਤ ਦਿੱਤੀ ਗਈ ਹੈ, ਉਹ ਕਿਉਂ ਦਿੱਤੀ ਗਈ ਹੈ ਤੇ ਰੇਟ ਜਿਹੜੇ ਘੱਟ ਕੀਤੇ ਗਏ ਹਨ, ਇਹ ਕਿਉਂ ਕੀਤੇ ਗਏ ਹਨ। ਇਹ ਦੱਸਣ ਦੀ ਖੇਚਲ ਕਰਨ।

**ਮੰਤਰੀ :** ਇਸ ਦਾ ਤਾਂ ਤੁਹਾਨੂੰ ਜ਼ਿਆਦਾ ਪਤਾ ਹੈ।

———

## ਨਿਸ਼ਾਨ ਵਾਲਾ ਪ੍ਰਸ਼ਨ ਨੰ. 1446

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ।)

———

## ਬੇਟ ਇਲਾਕੇ ਵਿੱਚ ਸਰਕਾਰੀ ਕਾਲਜ ਖੋਲ੍ਹਣਾ

***1515. ਸ਼੍ਰੀ ਐਸ.ਆਰ. ਕਲੇਰ :** ਕੀ ਉਚੇਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਹਲਕਾ ਜਗਰਾਉਂ ਅਤੇ ਦਾਖਾ ਦੇ ਬੇਟ ਏਰੀਏ ਵਿੱਚ ਕੋਈ ਸਰਕਾਰੀ ਕਾਲਜ ਨਹੀਂ ਹੈ ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਹਲਕਾ ਜਗਰਾਉ ਅਤੇ ਦਾਖਾ ਦੇ ਬੇਟ ਏਰੀਏ ਵਿੱਚ ਕੋਈ ਕਾਲਜ ਖੋਲ੍ਹਣ ਲਈ ਵਿਚਾਰ ਕਰੇਗੀ?

**ਸਰਦਾਰ ਸੁਰਜੀਤ ਸਿੰਘ ਰੱਖੜਾ :** ਇਹ ਠੀਕ ਨਹੀਂ ਹੈ ਕਿ ਹਲਕਾ ਜਗਰਾਉਂ ਵਿੱਚ ਕੋਈ ਸਰਕਾਰੀ ਕਾਲਜ ਨਹੀਂ ਹੈ ਕਿਉਂਕਿ ਹਲਕੇ ਵਿੱਚ ਪਹਿਲਾਂ ਹੀ ਸਰਕਾਰੀ ਸਾਇੰਸ ਅਤੇ ਖੋਜ ਕਾਲਜ, ਜਗਰਾਉਂ ਚੱਲ ਰਿਹਾ ਹੈ। ਇਹ ਸਹੀ ਹੈ ਕਿ ਦਾਖਾ ਦੇ ਬੇਟ ਏਰੀਏ ਵਿੱਚ ਕੋਈ ਸਰਕਾਰੀ ਕਾਲਜ ਨਹੀਂ ਹੈ ਅਤੇ ਨਾ ਹੀ ਹਾਲ ਦੀ ਘੜੀ ਇਸ ਏਰੀਏ ਵਿੱਚ ਕੋਈ ਸਰਕਾਰੀ ਕਾਲਜ ਖੋਲ੍ਹਣ ਦੀ ਤਜਵੀਜ਼ ਹੈ।

**ਮਾਨਯੋਗ ਸਪੀਕਰ :** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

———

# WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

## ਸਕੂਲ ਦੇ ਦਰੱਖਤਾਂ ਦੀ ਨਿਲਾਮੀ

***1494. ਸਰਦਾਰ ਸੁਖਜਿੰਦਰ ਸਿੰਘ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਕੀ ਇਹ ਠੀਕ ਹੈ ਕਿ ਸਾਲ, 2013 ਵਿੱਚ ਜਿਲ੍ਹਾ ਗੁਰਦਾਸਪੁਰ ਦੇ ਸਰਕਾਰੀ ਹਾਈ ਸਕੂਲ, ਰੱਤਾ ਅਬਦਾਲ ਤੋਂ ਕੁਝ ਰੁੱਖ ਨਿਲਾਮ ਕੀਤੇ ਗਏ ਅਤੇ ਕੱਟੇ ਗਏ; ਜੇਕਰ ਅਜਿਹਾ ਹੋਵੇ ਤਾਂ ਅਜਿਹੇ ਰੁੱਖਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਦੀ ਆਮਦਨ/ਖਰਚ ਦੇ ਵੇਰਵੇ ਕੀ ਹਨ;

(ਅ) ਕੀ ਉਕਤ ਰੁੱਖਾਂ ਨੂੰ ਕੱਟਣ ਲਈ ਸਬੰਧਤ ਵਿਭਾਗ ਤੋਂ ਮਨਜ਼ੂਰੀ ਲਈ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਮਨਜ਼ੂਰੀ ਲੈ ਕੇ ਕੱਟੇ ਗਏ ਰੁੱਖਾਂ ਦੀ ਗਿਣਤੀ ਕਿੰਨੀ ਹੈ ਅਤੇ ਅਸਲ ਵਿੱਚ ਨਿਲਾਮ ਕੱਟੇ ਗਏ ਰੁੱਖਾਂ ਦੀ ਗਿਣਤੀ ਕਿੰਨੀ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਹਾਂ ਜੀ, ਇਹ ਠੀਕ ਹੈ ਕਿ ਜ਼ਿਲ੍ਹਾ ਗੁਰਦਾਸਪੁਰ ਦੇ ਸਰਕਾਰੀ ਹਾਈ ਸਕੂਲ, ਰੱਤਾ ਅਬਦਾਲ ਤੋਂ ਕੁਝ ਰੁੱਖ ਨਿਲਾਮ ਕਰਕੇ ਕਟਵਾਏ ਗਏ ਹਨ। ਕਟਵਾਏ ਗਏ ਰੁੱਖਾਂ ਦੀ ਗਿਣਤੀ 67 ਹੈ। ਕਟਵਾਏ ਗਏ ਰੁੱਖਾਂ ਦੀ ਕੁੱਲ ਆਮਦਨ 90,000/– ਰੁਪਏ ਹੈ, ਜੋ ਕਿ ਮਿਤੀ 04.04.2014 ਨੂੰ ਸਕੂਲ ਮੈਨੇਜਮੈਂਟ ਕਮੇਟੀ ਦੇ ਖਾਤੇ ਵਿੱਚ ਐਕਸਿਸ ਬੈਂਕ ਰਾਹੀਂ ਜਮ੍ਹਾਂ ਕਰਵਾਏ ਗਏ ਹਨ। ਇਸ ਰਕਮ ਨੂੰ ਖਰਚ ਨਹੀਂ ਕੀਤਾ ਗਿਆ।

(ਅ) ਹਾਂ ਜੀ, ਉਕਤ ਰੁੱਖਾਂ ਨੂੰ ਕੱਟਣ ਲਈ ਸਬੰਧਤ ਵਿਭਾਗ ਤੋਂ ਸਰਕਾਰੀ ਹਾਈ ਸਕੂਲ, ਰੱਤਾ ਅਬਦਾਲ, ਗੁਰਦਾਸਪੁਰ ਦੀ ਮੁੱਖ ਅਧਿਆਪਕਾ ਵੱਲੋਂ 30 ਰੁੱਖਾਂ ਨੂੰ ਕੱਟਣ ਦੀ ਮਨਜ਼ੂਰੀ ਵਣ ਵਿਭਾਗ ਤੋਂ ਮਿਤੀ 25.06.2013 ਨੂੰ ਲਈ ਗਈ ਸੀ। ਅਸਲ ਵਿੱਚ ਨਿਲਾਮ ਕੀਤੇ ਗਏ ਰੁੱਖਾਂ ਦੀ ਗਿਣਤੀ 67 ਹੈ।

———

## ਹਾਦਸੇ ਦੇ ਸ਼ਿਕਾਰ ਵਿਅਕਤੀਆਂ ਨੂੰ ਮੁਆਵਜ਼ਾ

***1497. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਭੁੱਚੋ ਕਲਾਂ (ਬਠਿੰਡਾ) ਦੇ ਵਸਨੀਕ 7 ਸ਼ਰਧਾਲੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਹਾੜੇ ਦੇ ਮੌਕੇ ਤੇ 15/16 ਨਵੰਬਰ, 2013 ਨੂੰ ਕਪਾਲ ਮੋਚਨ ਜਾਂਦੇ ਹੋਏ ਇੱਕ ਹਾਦਸੇ ਵਿੱਚ ਮਾਰੇ ਗਏ ਅਤੇ 40 ਵਿਅਕਤੀ ਜ਼ਖਮੀ ਹੋ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਜ਼ਖਮੀ ਵਿਅਕਤੀਆਂ ਨੂੰ ਅਤੇ ਮ੍ਰਿਤਕਾਂ ਦੇ ਨੇੜਲੇ ਰਿਸ਼ਤੇਦਾਰਾਂ ਨੂੰ ਕਿੰਨੀ ਮਾਲੀ ਸਹਾਇਤਾ ਦਿੱਤੀ ਗਈ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, ਜ਼ਿਲ੍ਹਾ ਬਠਿੰਡਾ ਦੇ ਪਿੰਡ ਭੁੱਚੋ ਕਲਾਂ ਦੇ ਵਸਨੀਕ ਸ਼ਰਧਾਲੂ ਮਿਤੀ 15.11.2013 ਨੂੰ ਕਪਾਲ ਮੋਚਨ ਜਾਂਦੇ ਹੋਏ ਹਾਦਸੇ ਦੇ ਸ਼ਿਕਾਰ ਹੋ ਗਏ ਸਨ। ਇਸ ਘਟਨਾ ਸਬੰਧੀ ਮੁਕੱਦਮਾ ਨੰ: 205, ਮਿਤੀ 15.11.2013 ਅ/ਧ 279, 337, 304 ਏ, ਇੰਡੀਅਨ ਪੀਨਲ ਕੋਡ ਤਹਿਤ ਥਾਣਾ ਛੱਪਰ, ਜਿਲ੍ਹਾ ਯਮੁਨਾਨਗਰ (ਹਰਿਆਣਾ) ਵਿਖੇ ਦਰਜ ਕੀਤਾ ਗਿਆ ਸੀ, ਜਿਸ ਦੀ ਅਨਟਰੇਸਡ ਰਿਪੋਰਟ ਮਿਤੀ 24.01.2014 ਨੂੰ ਅਦਾਲਤ ਵਿੱਚ ਪੇਸ਼ ਕੀਤੀ ਗਈ, ਜੋ ਅਜੇ ਤੱਕ ਮਨਜ਼ੂਰ ਨਹੀਂ ਹੋਈ ਹੈ। ਇਸ ਹਾਦਸੇ ਵਿੱਚ 5 ਵਿਅਕਤੀ ਮਾਰੇ ਗਏ ਅਤੇ 47 ਵਿਅਕਤੀ ਜ਼ਖ਼ਮੀ ਹੋਏ ਸਨ। ਇਸ ਹਾਦਸੇ ਦੇ ਸ਼ਿਕਾਰ ਹੋਏ ਕਿਸੇ ਵੀ ਮ੍ਰਿਤਕ ਦੇ ਪਰਿਵਾਰਕ ਮੈਂਬਰ ਜਾਂ ਜ਼ਖ਼ਮੀ ਵਿਅਕਤੀ ਨੂੰ ਕੋਈ ਮਾਲੀ ਸਹਾਇਤਾ ਪ੍ਰਦਾਨ ਨਹੀਂ ਕੀਤੀ ਗਈ ਹੈ।

---

## ਚਮਕੌਰ ਸਾਹਿਬ/ ਮੋਰਿੰਡਾ ਵਿਖੇ ਸੀਵਰੇਜ ਦੇ ਕੰਮ

***1572. ਸਰਦਾਰ ਚਰਨਜੀਤ ਸਿੰਘ ਚੰਨੀ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਸੱਚ ਹੈ ਕਿ ਜ਼ਿਲ੍ਹਾ ਰੋਪੜ ਦੇ ਸ਼ਹਿਰ ਸ੍ਰੀ ਚਮਕੌਰ ਸਾਹਿਬ ਅਤੇ ਮੋਰਿੰਡਾ ਵਿੱਚ ਸੀਵਰੇਜ ਪਾਉਣ ਦਾ ਕੰਮ ਕਾਫੀ ਸਮੇਂ ਤੋਂ ਅਧੂਰਾ ਪਿਆ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਕਦੋਂ ਤੱਕ ਇਹ ਕੰਮ ਪੂਰਾ ਕਰ ਦਿੱਤਾ ਜਾਵੇਗਾ?

**ਸ਼੍ਰੀ ਅਨਿਲ ਜੋਸ਼ੀ :** ਸ੍ਰੀ ਚਮਕੌਰ ਸਾਹਿਬ ਵਿਖੇ ਸੀਵਰ ਦਾ ਕੰਮ ਪਹਿਲਾਂ ਮਿਤੀ 31.5.2010 ਨੂੰ ਅਲਾਟ ਕੀਤਾ ਗਿਆ ਸੀ ਪਰ ਕੰਪਨੀ ਵੱਲੋਂ ਕੰਮ ਅਧੂਰਾ ਛੱਡ ਦਿੱਤਾ ਗਿਆ, ਜਿਸ ਤੇ ਕਾਰਵਾਈ ਕਰਦੇ ਹੋਏ ਏਜੰਸੀ ਖਿਲਾਫ਼

ਐਗਰੀਮੈਂਟ ਦੀਆਂ ਧਾਰਾਵਾਂ ਅਨੁਸਾਰ ਜੁਰਮਾਨਾ ਲਗਾਇਆ ਗਿਆ। ਬਕਾਇਆ ਕੰਮ ਦੁਬਾਰਾ ਟੈਂਡਰ ਲਗਾ ਕੇ ਮਿਤੀ 26.2.2013 ਨੂੰ ਹੋਰ ਏਜੰਸੀ ਨੂੰ ਅਲਾਟ ਕੀਤਾ ਗਿਆ ਹੈ ਅਤੇ ਕੰਮ ਪ੍ਰਗਤੀ ਅਧੀਨ ਹੈ। 90 ਪ੍ਰਤੀਸ਼ਤ ਕੰਮ ਪੂਰਾ ਹੋ ਚੁੱਕਾ ਹੈ ਅਤੇ ਬਕਾਇਆ 30.9.2014 ਤੱਕ ਪੂਰਾ ਹੋਣ ਦੀ ਆਸ ਹੈ।

ਮੋਰਿੰਡਾ ਸ਼ਹਿਰ ਲਈ 23.11 ਕਰੋੜ ਰੁਪਏ ਲਾਗਤ ਦਾ ਪ੍ਰੋਜੈਕਟ 28.11.2011 ਨੂੰ ਤਿਆਰ ਕੀਤਾ ਗਿਆ ਸੀ। ਇਸ ਮੰਤਵ ਲਈ ਗਮਾਡਾ ਵੱਲੋਂ 5 ਕਰੋੜ ਰੁਪਏ ਪ੍ਰਾਪਤ ਹੋਏ ਸਨ, ਜਿਸ ਨਾਲ ਸੀਵਰੇਜ ਦੀ ਨਿਕਾਸੀ ਲਈ ਇੱਕ ਮੇਨ ਡਿਸਪੋਜ਼ਲ ਵਰਕਸ, 8 ਕਿਲੋਮੀਟਰ ਰਾਈਜ਼ਿੰਗ ਮੇਨ ਅਤੇ ਲਗਭਗ 5 ਕਿਲੋਮੀਟਰ ਸੀਵਰ ਲਗਾ ਕੇ ਚਾਲੂ ਕੀਤਾ ਜਾ ਚੁੱਕਾ ਹੈ। ਬਕਾਇਆ ਕੰਮ ਫੰਡਾਂ ਦੀ ਘਾਟ ਕਾਰਨ ਪੂਰਾ ਨਹੀਂ ਕੀਤਾ ਜਾ ਸਕਿਆ। ਹੁਣ ਯੂ.ਆਈ.ਡੀ.ਐਸ.ਐਸ.ਐਮ.ਐਮ.ਟੀ.-।। ਅਧੀਨ ਬਾਕੀ ਰਹਿੰਦੇ ਕੰਮ ਨੂੰ ਪੂਰਾ ਕਰਨ ਲਈ ਪ੍ਰੋਜੈਕਟ ਤਿਆਰ ਕੀਤਾ ਜਾ ਰਿਹਾ ਹੈ। ਭਾਰਤ ਸਰਕਾਰ ਵੱਲੋਂ ਸਕੀਮ ਐਲਾਨੇ ਜਾਣ ਉਪਰੰਤ ਇਸ ਨੂੰ ਪ੍ਰਵਾਨ ਕਰਵਾਉਣ ਦੇ ਉਪਰਾਲੇ ਕੀਤੇ ਜਾਣਗੇ।

———

## UNSTARRED QUESTIONS AND ANSWERS

### ਬਿਨਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 108*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

———

### ਮੱਕੀ ਦੀ ਕਾਸ਼ਤ ਅਧੀਨ ਰਕਬਾ

**109. ਰਾਣਾ ਗੁਰਜੀਤ ਸਿੰਘ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਸੂਬੇ ਵਿੱਚ ਮੱਕੀ ਦੀ ਕਾਸ਼ਤ ਲਈ 2009-10, 2010-11, 2011-12, 2013-14 ਅਤੇ 2014-15 ਵਿੱਚ ਕੁੱਲ ਕਿੰਨੇ ਹੈਕਟੇਅਰ ਦਾ ਟੀਚਾ ਸੀ ਅਤੇ ਅਸਲ ਵਿੱਚ ਕਿੰਨੀ ਪ੍ਰਾਪਤ ਹੋਈ?

(ਅ) ਕੀ ਮੱਕੀ ਸੁਕਾਉਣ ਲਈ ਮੰਡੀਆਂ ਵਿੱਚ ਲਗਾਏ ਡਰਾਇਰ ਮੱਕੀ ਦੀ ਆਮਦ ਮੁਤਾਬਿਕ ਕਾਫੀ ਹਨ?

*For Unstarred Question No. 108 and reply thereto please see Appendix to this Debates.

[ ਰਾਣਾ ਗੁਰਜੀਤ ਸਿੰਘ ]

(ੲ) ਕੀ ਸਰਕਾਰ ਨੇ 14% ਤੋਂ ਘੱਟ ਨਮੀ ਵਾਲੀ ਮੱਕੀ ਜਿਹੜੀ ਕਿ ਕਾਬਲੇ ਸਟੋਰੇਜ ਬਣ ਜਾਂਦੀ ਹੈ, ਲਈ ਘੱਟੋ ਘੱਟ ਸਮਰਥਨ ਕੀਮਤ ਦੀ ਵਿਵਸਥਾ ਕੀਤੀ ਹੈ?

**ਸਰਦਾਰ ਤੋਤਾ ਸਿੰਘ :** (ੳ) ਸੂਬੇ ਵਿੱਚ ਮੱਕੀ ਦੀ ਕਾਸ਼ਤ ਦਾ ਸਾਲਵਾਰ ਟੀਚਾ ਅਤੇ ਪ੍ਰਾਪਤੀ ਹੇਠ ਲਿਖੇ ਅਨੁਸਾਰ ਦਿੱਤਾ ਜਾਂਦਾ ਹੈ:-

**ਰਕਬਾ (ਲੱਖ ਹੈਕਟੇਅਰ) ਵਿੱਚ**

| **ਸਾਲ** | **ਟੀਚਾ** | **ਪ੍ਰਾਪਤੀ** |
|---|---|---|
| 2●●9-1● | 1.75 | 1.4● |
| 2●1●-11 | 1.7● | 1.34 |
| 2●11-12 | 1.5● | 1.26 |
| 2●12-13 | 1.5● | 1.29 |
| 2●13-14 | 1.7● | 1.52 |
| 2●14-15 | 2.00 | 1.35 (ਮਿਤੀ 15.07.2014 ਤੱਕ) |

(ਅ) ਨਹੀਂ ਜੀ , ਪੰਜਾਬ ਮੰਡੀ ਬੋਰਡ ਵੱਲੋ 5 ਹੋਰ ਡਰਾਇਰ ਲਗਾਏ ਜਾ ਰਹੇ ਹਨ।

(ੲ) ਹਾਂ ਜੀ, ਭਾਰਤ ਸਰਕਾਰ ਵੱਲੋ ਇਸ ਸਾਲ 14% ਤੋਂ ਘੱਟ ਨਮੀ ਵਾਲੀ ਮੱਕੀ ਦੀ ਘੱਟੋ ਘੱਟ ਸਮਰਥਨ ਕੀਮਤ 1310 ਰੁਪਏ ਪ੍ਰਤੀ ਕੁਇੰਟਲ ਨਿਸ਼ਚਿਤ ਕੀਤੀ ਗਈ ਹੈ।

———

## ਨਹਿਰਾਂ ਦੇ ਨਵੀਨੀਕਰਨ ਉੱਤੇ ਖਰਚਾ

**110. ਰਾਣਾ ਗੁਰਜੀਤ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) 2007-08 ਤੋ 2013-14 ਤੱਕ ਨਹਿਰਾਂ ਦੇ ਨਵੀਨੀਕਰਨ ਲਈ ਨਹਿਰ-ਵਾਰ ਸਾਲਾਨਾ ਕਿੰਨੇ ਫੰਡ ਪ੍ਰਾਪਤ ਹੋਏ ਅਤੇ ਕਿੰਨੇ ਖਰਚੇ ਗਏ ਹਨ;

ਅ) ਉਕਤ ਸਮੇ ਦੌਰਾਨ ਪ੍ਰਤੀ ਨਹਿਰ ਪ੍ਰਤੀ ਸਾਲ ਇਨ੍ਹਾਂ ਨਹਿਰਾਂ ਦੀ ਸਾਂਭ-ਸੰਭਾਲ ਉੱਤੇ ਕਿੰਨਾ ਪੈਸਾ ਖਰਚਿਆ ਗਿਆ ਹੈ;

ੲ) ਵੱਖ-ਵੱਖ ਨਹਿਰਾਂ ਦੀ ਪਾਣੀ ਲਿਜਾਣ ਦੀ ਕਿੰਨੀ-ਕਿੰਨੀ ਸਮਰੱਥਾ ਹੈ ਅਤੇ ਅਸਲ ਵਿਚ ਇਨ੍ਹਾਂ ਰਾਹੀਂ ਕਿੰਨਾ-ਕਿੰਨਾ ਪਾਣੀ ਲਿਜਾਇਆ ਜਾ ਰਿਹਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) 2007-08 ਤੋਂ 2013-14 ਤੱਕ ਨਹਿਰਾਂ ਦੇ ਨਵੀਨੀਕਰਨ ਲਈ ਨਹਿਰ-ਵਾਰ ਸਾਲਾਨਾ ਪ੍ਰਾਪਤ ਹੋਏ ਫੰਡ ਅਤੇ ਖਰਚ ਕੀਤੇ ਗਏ ਫੰਡਾਂ ਦਾ ਵੇਰਵਾ ਅਨੁਲੱਗ-ੳ* ਅਨੁਸਾਰ ਹੈ। ਸਾਲਾਨਾ ਪ੍ਰਾਪਤ ਹੋਏ ਫੰਡ ਅਤੇ ਖਰਚ ਕੀਤੇ ਗਏ ਫੰਡਾਂ ਦਾ ਸਾਰ ਹੇਠ ਲਿਖੇ ਅਨੁਸਾਰ ਹੈ।

(ਰੁਪਏ ਕਰੋੜਾਂ ਵਿੱਚ)

| ਸਾਲ | 2007-08 | 2008-09 | 2009-10 | 2010-11 | 2011-12 | 2012-13 | 2013-14 | ਕੁੱਲ ਜੋੜ |
|---|---|---|---|---|---|---|---|---|
| ਫੰਡ ਪ੍ਰਾਪਤ | 93.48 | 172.34 | 216.73 | 133.72 | 128.84 | 129.68 | 169.92 | 1044.71 |
| ਖਰਚਾ | 91.16 | 138.20 | 187.45 | 109.14 | 116.96 | 105.40 | 97.10 | 845.41 |

(ਅ) 2007-08 ਤੋ 2013-14 ਤੱਕ ਨਹਿਰਾਂ ਦੀ ਸਾਂਭ-ਸੰਭਾਲ ਉਤੇ ਨਹਿਰ-ਵਾਰ ਸਾਲਾਨਾ ਪ੍ਰਾਪਤ ਹੋਏ ਫੰਡ ਅਤੇ ਖਰਚ ਕੀਤੇ ਗਏ ਫੰਡਾਂ ਦਾ ਵੇਰਵਾ ਅਨੁਲੱਗ-ਅ* ਅਨੁਸਾਰ ਹੈ। ਸਾਲਾਨਾ ਪ੍ਰਾਪਤ ਹੋਏ ਫੰਡ ਅਤੇ ਖਰਚ ਕੀਤੇ ਗਏ ਫੰਡਾਂ ਦਾ ਸਾਰ ਹੇਠ ਲਿਖੇ ਅਨੁਸਾਰ ਹੈ।

(ਰੁਪਏ ਕਰੋੜਾਂ ਵਿੱਚ)

| ਸਾਲ | 2007-08 | 2008-09 | 2009-10 | 2010-11 | 2011-12 | 2012-13 | 2013-14 | ਕੁੱਲ ਜੋੜ |
|---|---|---|---|---|---|---|---|---|
| ਫੰਡ ਪ੍ਰਾਪਤ | 22.45 | 7.79 | 3.14 | 19.55 | 36.04 | 7.52 | 48.21 | 144.7 |
| ਖਰਚਾ | 22.43 | 7.75 | 3.09 | 19.55 | 36.00 | 7.35 | 47.05 | 143.22 |

(ੲ) ਵੱਖ-ਵੱਖ ਨਹਿਰਾਂ ਦੀ ਪਾਣੀ ਲਿਜਾਉਣ ਦੀ ਸਮਰੱਥਾ ਅਤੇ ਅਸਲ ਵਿੱਚ ਇਨ੍ਹਾਂ ਰਾਹੀਂ ਪਾਣੀ ਲਿਜਾਉਣ ਦਾ ਵੇਰਵਾ ਅਨੁਲੱਗ-ੲ* ਅਨੁਸਾਰ ਹੈ।

———

*ਅਨੁਲੱਗ (ੳ), (ਅ) ਅਤੇ (ੲ) ਰਿਵਾਈਜ਼ਰ ਸ਼ਾਖਾ ਵਿੱਚ ਰੱਖੇ ਗਏ ਹਨ।

## ਦਰਿਆਵਾਂ ਨੂੰ ਚੈਨੇਲਾਈਜ਼ ਕਰਨਾ

**111. ਰਾਣਾ ਗੁਰਜੀਤ ਸਿੰਘ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

ੳ) ਸਾਲ 2007-08 ਤੋਂ ਲੈ ਕੇ 2013-14 ਤੱਕ ਪ੍ਰਤੀ ਸਾਲ ਵੱਖ-ਵੱਖ ਡਰੇਨਜ਼ ਦੀ ਸਫਾਈ ਕਰਨ ਲਈ ਪ੍ਰਤੀ ਸਾਲ ਕਿੰਨਾ ਪੈਸਾ ਖਰਚ ਕੀਤਾ ਗਿਆ ;

ਅ) 2007-08 ਤੋ ਲੈ ਕੇ 2013-14 ਤੱਕ ਪ੍ਰਤੀ ਸਾਲ ਵੱਖ-ਵੱਖ ਦਰਿਆਵਾਂ/ਨਦੀਆਂ ਦੇ ਧੁੱਸੀ ਬੰਨ੍ਹ ਮਜ਼ਬੂਤ ਕਰਨ ਲਈ ਕਿੰਨਾ-ਕਿੰਨਾ ਪੈਸਾ ਖਰਚਿਆ ਗਿਆ ;

ੲ) ਕੀ ਸੂਬੇ ਦੇ ਸਾਰੇ ਦਰਿਆਵਾਂ/ਨਦੀਆਂ ਨੂੰ ਚੈਨੇਲਾਈਜ਼ ਕਰਨ ਲਈ ਸਰਕਾਰ ਦੀ ਕੋਈ ਯੋਜਨਾ ਹੈ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** (ੳ) ਵੱਖ-ਵੱਖ ਡਰੇਨਾਂ ਦੀ ਸਫਾਈ ਕਰਨ ਲਈ ਸਾਲ 2007-08, 2008-09, 2009-10, 2010-11, 2011-12, 2012-13 ਅਤੇ 2013-14 ਦੌਰਾਨ ਕ੍ਰਮਵਾਰ 520.01, 925.61, 1966.24, 813.09, 3002.40, 2932.59 ਅਤੇ 1793.43 ਲੱਖ ਰੁਪਏ ਪ੍ਰਤੀ ਸਾਲ ਖਰਚ ਕੀਤੇ ਗਏ ਹਨ।

(ਅ) ਵੱਖ-ਵੱਖ ਦਰਿਆਵਾਂ/ਨਦੀਆਂ ਦੇ ਧੁੱਸੀ ਬੰਨ ਮਜਬੂਤ ਕਰਨ ਲਈ ਸਾਲ 2007-08, 2008-09, 2009-10, 2010-11, 2011-12, 2012-13 ਅਤੇ 2013-14 ਦੌਰਾਨ ਕ੍ਰਮਵਾਰ 2295.82, 10802.44, 4488.35, 1738.87, 2736.58, 4863.18 ਅਤੇ 3471.10 ਲੱਖ ਰੁਪਏ ਪ੍ਰਤੀ ਸਾਲ ਖਰਚ ਕੀਤੇ ਗਏ ਹਨ।

(ੲ) ਨਹੀਂ ਜੀ, ਸੂਬੇ ਦੇ ਸਾਰੇ ਦਰਿਆਵਾਂ/ਨਦੀਆਂ ਨੂੰ ਚੈਨੇਲਾਈਜ਼ ਕਰਨ ਲਈ ਸਰਕਾਰ ਦੀ ਅਜੇ ਕੋਈ ਤਜਵੀਜ਼ ਨਹੀ ਹੈ ਪਰੰਤੂ ਸਵਾਂਨਦੀ ਨੂੰ ਸ੍ਰੀ ਅਨੰਦਪੁਰ ਸਾਹਿਬ ਦੇ ਨੇੜੇ ਸੰਤੋਖਗੜ੍ਹ ਬਰਿਜ ਤੋਂ ਥੱਲੇ ਪੰਜਾਬ ਪੋਰਸ਼ਨ ਦੀ 19.60 ਕਿਲੋਮੀਟਰ ਲੰਬਾਈ ਵਿੱਚ ਚੈਨੇਲਾਈਜ਼ ਕਰਨ ਦੀ ਤਜਵੀਜ਼ ਅਨੁਮਾਨਤ ਲਾਗਤ 281.21 ਕਰੋੜ ਰੁਪਏ ਨਾਲ ਭਾਰਤ ਸਰਕਾਰ ਨੂੰ ਮਨਜ਼ੂਰੀ ਹਿੱਤ ਭੇਜੀ ਹੋਈ ਹੈ। ਇਸ ਤੋਂ ਇਲਾਵਾ ਮਕਰੋੜ ਸਾਹਿਬ ਤੋਂ ਕੜੈਲ ਤੱਕ ਘੱਗਰ ਦਰਿਆ ਨੂੰ ਵੀ ਚੈਨੇਲਾਈਜ਼ੇਸ਼ਨ ਕਰਨ ਦੀ ਤਜਵੀਜ਼, ਅਨੁਮਾਨਤ ਲਾਗਤ 135.62

ਕਰੋੜ ਰੁਪਏ ਨਾਲ, ਘੱਗਰ ਸਟੈਂਡਿੰਗ ਕਮੇਟੀ (ਭਾਰਤ ਸਰਕਾਰ) ਦੇ ਵਿਚਾਰ ਅਧੀਨ ਹੈ।

———

## ਖੰਡ ਮਿੱਲਾਂ ਦੀ ਗਿਣਤੀ

**112. ਸਰਦਾਰ ਜਗਮੋਹਨ ਸਿੰਘ ਕੰਗ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

ੳ) ਸੂਬੇ ਵਿੱਚ ਸਹਿਕਾਰਤਾ ਵਿਭਾਗ/ਪੰਜਾਬ ਸਰਕਾਰ/ਨਿੱਜੀ ਅਦਾਰਿਆਂ ਦੀਆਂ ਕਿੰਨੀਆਂ ਖੰਡ ਮਿੱਲਾਂ ਚੱਲ ਰਹੀਆਂ ਹਨ ਅਤੇ ਉਹ ਸੂਬੇ ਵਿੱਚ ਕਿੱਥੇ–ਕਿੱਥੇ ਸਥਿਤ ਹਨ?

ਅ) ਹੁਣ ਤੱਕ ਇਨ੍ਹਾਂ ਖੰਡ ਮਿੱਲਾਂ ਦੀ ਕਦੋਂ ਤੱਕ ਦੀ ਕਿੰਨੀ ਪੇਮੈਂਟ ਬਕਾਇਆ ਹੈ ਅਤੇ ਕਿੰਨੀ ਰਕਮ ਕਦੋਂ–ਕਦੋਂ ਰਿਲੀਜ਼ ਕੀਤੀ ਜਾ ਚੁੱਕੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ :** (ੳ) (i) ਪੰਜਾਬ ਰਾਜ ਵਿੱਚ ਨੌਂ (9) ਖੰਡ ਮਿੱਲਾਂ ਸਹਿਕਾਰਤਾ ਖੇਤਰ ਅਧੀਨ ਚੱਲ ਰਹੀਆਂ ਹਨ। ਇਹ ਮਿੱਲਾਂ ਅਜਨਾਲਾ, ਬਟਾਲਾ, ਭੋਗਪੁਰ, ਬੁਢੇਵਾਲ, ਫਾਜ਼ਿਲਕਾ, ਗੁਰਦਾਸਪੁਰ, ਮੋਰਿੰਡਾ, ਨਵਾਂਸ਼ਹਿਰ, ਨਕੋਦਰ ਵਿਖੇ ਸਥਿਤ ਹਨ।

(ii) ਪੰਜਾਬ ਸਰਕਾਰ ਦੀ ਕੋਈ ਖੰਡ ਮਿੱਲ ਚੱਲ ਨਹੀਂ ਰਹੀ ਹੈ।

(iii) ਪੰਜਾਬ ਰਾਜ ਵਿੱਚ ਸੱਤ (7) ਖੰਡ ਮਿੱਲਾਂ ਨਿਜੀ ਖੇਤਰ ਅਧੀਨ ਚੱਲ ਰਹੀਆਂ ਹਨ। ਇਹ ਮਿੱਲਾਂ ਅਮਲੋਹ, ਬੁਟਰ ਸੇਵੀਆਂ, ਦਸੂਹਾ, ਧੁਰੀ, ਕੀੜੀ ਅਫਗਾਨਾ, ਮੁਕੇਰੀਆਂ ਅਤੇ ਫਗਵਾੜਾ ਵਿਖੇ ਸਥਿਤ ਹਨ।

(ਅ) (i) ਸਾਰੀਆਂ ਸਹਿਕਾਰੀ ਖੰਡ ਮਿੱਲਾਂ ਵੱਲੋਂ ਗੰਨੇ ਦੀ ਪੂਰੀ ਕੀਮਤ ਕਿਸਾਨਾਂ ਨੂੰ ਅਦਾ ਕੀਤੀ ਜਾ ਚੁੱਕੀ ਹੈ ਅਤੇ ਇਸ ਸਮੇਂ ਕੋਈ ਵੀ ਬਕਾਇਆ ਨਹੀਂ ਹੈ। ਸਮੇਂ ਸਮੇਂ ਤੇ ਕੀਤੀ ਗਈ ਗੰਨੇ ਦੀ ਅਦਾਇਗੀ ਦਾ ਵੇਰਵਾ ਅਨੁਲਗ 'ੳ' ਤੇ ਨੱਥੀ ਹੈ।

(ii) ਪ੍ਰਾਈਵੇਟ ਖੰਡ ਮਿੱਲਾਂ ਵਲੋਂ ਗੰਨੇ ਦੀ ਕੀਮਤ ਦੀ ਅਦਾਇਗੀ ਵਜੋਂ ਕਿਸਾਨਾਂ ਨੂੰ ਮਿਤੀ 15.7.2014 ਤੱਕ 15.61 ਕਰੋੜ ਰੁਪਏ ਦੇਣੇ ਬਾਕੀ ਹਨ। ਇਸ ਦਾ ਵੇਰਵਾ ਅਨੁਲਗ 'ਅ' ਤੇ ਨੱਥੀ ਹੈ।

## ਅਨੁਲੱਗ 'ੳ'

ਸ਼ੂਗਰਫੈਡ ਪੰਜਾਬ

ਪਿੜਾਈ ਸੀਜ਼ਨ 2013-14 ਦੌਰਾਨ ਮਿੱਲਾਂ ਵਲੋਂ ਕੀਤੇ ਗਏ ਗੰਨੇ ਦੇ ਭੁਗਤਾਨ ਦਾ ਵੇਰਵਾ

ਦਸੰਬਰ 2013 ਤੋਂ ਜੁਲਾਈ 2014 (05.07.2014 ਤੱਕ)

ਰਕਮ (ਰੁਪਏ ਲੱਖਾਂ ਵਿੱਚ)

| ਮਹੀਨਾ | ਅਜਨਾਲਾ | ਬਟਾਲਾ | ਭੋਗਪੁਰ | ਬੁਢੇਵਾਲ | ਫਾਜ਼ਿਲਕਾ | ਗੁਰਦਾਸਪੁਰ | ਮੋਰਿੰਡਾ | ਨਕੋਦਰ | ਨਵਾਂਸ਼ਹਿਰ | ਕੁੱਲ ਜੋੜ |
|---|---|---|---|---|---|---|---|---|---|---|
| ਦਸੰਬਰ 2013 | 566.17 | 300.75 | 448.86 | 867.43 | 442.89 | 615.91 | 608.63 | 786.13 | 2114.78 | 6751.55 |
| ਜਨਵਰੀ 2014 | 1182.48 | 905.54 | 597.89 | 782.27 | 655.01 | 702.50 | 932.36 | 433.83 | 1068.37 | 7260.25 |
| ਫਰਵਰੀ 2014 | 463.52 | 460.40 | 634.78 | 579.84 | 409.05 | 725.16 | 911.52 | 102.72 | 825.39 | 5112.38 |
| ਮਾਰਚ 2014 | 0.00 | 279.31 | 679.81 | 222.54 | 116.93 | 936.36 | 356.86 | 582.52 | 1612.39 | 4786.72 |
| ਅਪ੍ਰੈਲ 2014 | 0.00 | 0.00 | 0.00 | 0.00 | 0.00 | 0.00 | 0.00 | 97.40 | 352.74 | 450.14 |
| ਮਈ 2014 | 254.93 | 177.36 | 151.37 | 258.74 | 167.87 | 272.80 | 287.38 | 212.94 | 243.53 | 2026.92 |
| ਜੂਨ 2014 | 460.53 | 365.59 | 300.21 | 518.58 | 469.31 | 658.39 | 797.31 | 401.24 | 1231.25 | 5202.41 |
| ਜੁਲਾਈ 2014 | 1912.07 | 1538.14 | 1312.79 | 1251.36 | 1448.04 | 2224.14 | 1837.78 | 1742.08 | 1582.33 | 14848.73 |
| ਜੋੜ | 4839.70 | 4027.09 | 4125.71 | 4480.76 | 3709.10 | 6135.26 | 5731.84 | 4358.86 | 9030.78 | 46439.10 |

## ਅਨੁਲੱਗ 'ਅ'

ਪ੍ਰਾਈਵੇਟ ਖੰਡ ਮਿੱਲਾਂ ਦੀ 1.12.2013 ਤੋਂ 15.7.2014 ਤੱਕ ਕੇਨ ਪੇਮੈਂਟ ਪੁਜ਼ੀਸ਼ਨ (ਪੰਜਾਬ)

| | ਦਸੰਬਰ/ 2013 | ਜਨਵਰੀ/ 2014 | ਫਰਵਰੀ/ 2014 | ਮਾਰਚ/ 2014 | ਅਪ੍ਰੈਲ/ 2014 | ਮਈ/ 2014 | ਜੂਨ/ 2014 | 15 ਜੁਲਾਈ 2014 | 15 ਜੁਲਾਈ 2014 ਤੱਕ ਕੀਤਾ ਭੁਗਤਾਨ | ਕੁੱਲ ਦੇਣਯੋਗ ਰਕਮ | 15 ਜੁਲਾਈ ਤੱਕ ਬਕਾਇਆ |
|---|---|---|---|---|---|---|---|---|---|---|---|
| ਪ੍ਰਾਈਵੇਟ ਖੇਤਰ | ਭੁਗਤਾਨ | ਭੁਗਤਾਨ | ਭੁਗਤਾਨ | ਭੁਗਤਾਨ | ਭੁਗਤਾਨ | ਭੁਗਤਾਨ | ਭੁਗਤਾਨ | ਭੁਗਤਾਨ | | | |
| 10 ਬੁਟਰਸੇਵੀਆਂ | 2185.69 | 3814.74 | 3310.89 | 3011.08 | 1710.45 | 613.10 | 0.00 | 0.00 | 14645.95 | 14668.01 | 22.06 |
| 11 ਧੂਰੀ | 1577.98 | 2517.80 | 2523.55 | 3464.02 | 158.98 | 143.28 | 173.27 | 138.60 | 10697.48 | 10944.41 | 246.93 |
| 12 ਫਗਵਾੜਾ | 2878.77 | 2810.94 | 2021.40 | 1349.28 | 0.00 | 0.00 | 0.00 | 0.00 | 9060.39 | 9060.39 | 0.00 |
| 14 ਦਸੂਹਾ | 4240.25 | 4501.64 | 2388.45 | 3844.66 | 303.98 | 413.90 | 204.54 | 3.07 | 15900.49 | 17192.90 | 1292.41 |
| 15 ਮੁਕੇਰੀਆਂ | 2566.56 | 4091.65 | 3693.95 | 3104.12 | 3160.58 | 582.10 | 0.00 | 0.00 | 17198.96 | 17198.96 | 0.00 |
| 16 ਅਮਲੋਹ | 3193.07 | 3501.66 | 3023.15 | 2614.77 | 8.76 | 0.00 | 0.00 | 0.00 | 12341.41 | 12341.41 | 0.00 |
| 17 ਕੀੜੀਅਫਗਾਨਾ | 3016.14 | 3502.66 | 3006.98 | 2430.91 | 1544.48 | 900.06 | 50.01 | 0.00 | 14451.24 | 14451.24 | 0.00 |
| ਪ੍ਰਾਈਵੇਟ ਖੰਡ ਮਿੱਲਾਂ ਦਾ ਜੋੜ | 19658.46 | 24741.09 | 19968.37 | 19818.84 | 6887.23 | 2652.44 | 427.82 | 141.67 | 94295.92 | 95857.32 | 1561.40 |

## ਐਨ.ਡੀ.ਪੀ.ਐਸ. ਐਕਟ ਅਧੀਨ ਦਰਜ ਕੇਸਾਂ ਦੀ ਗਿਣਤੀ

**113. ਸ਼੍ਰੀ ਤਰਲੋਚਨ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

ੳ) ਜਿਲ੍ਹਾ ਨਵਾਂ ਸ਼ਹਿਰ ਵਿਚ ਜਨਵਰੀ 2007 ਤੋਂ ਹੁਣ ਤੱਕ ਐਨ.ਡੀ.ਪੀ.ਐਸ. ਐਕਟ (ਡਰੱਗ ਐਕਟ) ਅਧੀਨ ਦਰਜ ਕੇਸਾਂ ਦੀ ਸਾਲ ਵਾਰ ਗਿਣਤੀ ਕਿੰਨੀ ਹੈ;

ਅ) ਉਪਰੋਕਤ ਵਰਣਿਤ ਕੇਸਾਂ ਵਿਚ ਉਕਤ ਸਮੇਂ ਦੌਰਾਨ ਫੜੀਆਂ ਗਈਆਂ ਵਸਤਾਂ ਦੇ ਸਾਲ ਵਾਰ ਵੇਰਵੇ ਅਤੇ ਮਾਤਰਾ ਕਿੰਨੀ ਹੈ;

ੲ) ਪੁਲਿਸ ਦੁਆਰਾ ਜ਼ਬਤ ਕੀਤੀਆਂ ਨਸ਼ੀਲੀਆਂ ਵਸਤਾਂ ਦੇ ਨਿਪਟਾਰੇ ਲਈ ਮੌਜੂਦਾ ਨੀਤੀ ਕੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, (ੳ) ਜ਼ਿਲ੍ਹਾ ਨਵਾਂ ਸ਼ਹਿਰ ਵਿਚ ਜਨਵਰੀ, 2007 ਤੋਂ ਹੁਣ ਤੱਕ ਐਨ.ਡੀ.ਪੀ.ਐਸ. ਡਰੱਗ ਐਕਟ ਅਧੀਨ ਦਰਜ ਕੇਸਾਂ ਦੀ ਸਾਲ ਵਾਰ ਗਿਣਤੀ ਅਨੁਲੱਗ 'ੳ' ਤੇ ਰੱਖੀ ਜਾਂਦੀ ਹੈ।

(ਅ) ਉਪਰੋਕਤ ਵਰਣਿਤ ਕੇਸਾਂ ਵਿਚ ਸਾਲ 2007 ਤੋਂ 9.7.2014 ਤੱਕ ਫੜੀਆਂ ਗਈਆਂ ਵਸਤਾਂ ਦੇ ਸਾਲ ਵਾਰ ਵੇਰਵੇ ਅਤੇ ਮਾਤਰਾ ਦੀ ਸੂਚਨਾ ਅਨੁਲੱਗ 'ਅ' ਤੇ ਰੱਖੀ ਜਾਂਦੀ ਹੈ।

(ੲ) ਪੁਲਿਸ ਦੁਆਰਾ ਜ਼ਬਤ ਕੀਤੀਆਂ ਨਸ਼ੀਲੀਆਂ ਵਸਤਾਂ ਦਾ ਨਿਪਟਾਰਾ ਪੰਜਾਬ ਪੁਲਿਸ ਦੇ ਸਟੈਂਡਿੰਗ ਆਰਡਰ ਨੰਬਰ 9/2001 ਮਿਤੀ 31 ਮਈ, 2001 ਦੇ ਅਨੁਸਾਰ ਕੀਤਾ ਜਾਂਦਾ ਹੈ। ਡਰੱਗ ਡਿਸਪੋਜ਼ਲ ਕਮੇਟੀ ਦਾ ਮੁੱਖੀ ਡੀ.ਆਈ.ਜੀ. ਰੈਂਕ ਦਾ ਅਧਿਕਾਰੀ ਹੁੰਦਾ ਹੈ ਅਤੇ ਇਸ ਕਮੇਟੀ ਵਿਚ 2 ਐਸ.ਪੀ. ਰੈਂਕ ਦੇ ਅਧਿਕਾਰੀ ਬਤੌਰ ਮੈਂਬਰ ਰੱਖੇ ਜਾਂਦੇ ਹਨ। ਇਹ ਕਮੇਟੀ ਆਪਣੀ ਨਿਗਰਾਨੀ ਅਧੀਨ ਨਸ਼ੀਲੀਆਂ ਵਸਤੂਆਂ ਨੂੰ ਨਸ਼ਟ ਕਰਵਾਉਂਦੀ ਹੈ ਅਤੇ ਇਹ ਕਮੇਟੀ ਸਿੱਧੇ ਡੀ.ਜੀ.ਪੀ., ਪੰਜਾਬ ਦੀ ਨਿਗਰਾਨੀ ਅਧੀਨ ਕੰਮ ਕਰਦੀ

ਹੈ। ਪੰਜਾਬ ਰਾਜ ਵਿੱਚ ਐਨ.ਡੀ.ਪੀ.ਐਸ. ਐਕਟ ਤਹਿਤ ਪੁਲਿਸ ਦੁਆਰਾ ਜ਼ਬਤ ਕੀਤੇ ਨਸ਼ੀਲੇ ਪਦਾਰਥਾਂ ਨੂੰ ਨਸ਼ਟ ਕਰਨ ਲਈ ਜ਼ਿਲ੍ਹਾ ਮਾਨਸਾ ਤੇ ਕਪੂਰਥਲਾ ਵਿਖੇ ਦੋ ਡਰਗ ਡਿਸਪੋਜ਼ਲ ਇੰਸੀਨਰੇਟਰ ਲਗਾਏ ਗਏ ਹਨ।

**ਅਨੁਲੱਗ 'ੳ'**

**ਦਰਜ ਕੇਸਾਂ ਦੀ ਗਿਣਤੀ**

| ਸਾਲ | ਦਰਜ ਕੀਤੇ ਕੇਸ |
|---|---|
| 2007 | 257 |
| 2008 | 184 |
| 2009 | 176 |
| 2010 | 119 |
| 2011 | 182 |
| 2012 | 287 |
| 2013 | 247 |
| 2014 (09.07.14 ਤੱਕ) | 162 |

## ਅਨੁਲੱਗ 'ਅ'

| ਸਾਲ | ਹੈਰੋਇਨ (ਕਿ:ਗ੍ਰਾ: ਵਿੱਚ) | ਕੋਕੀਨ (ਕਿ:ਗ੍ਰਾ: ਵਿੱਚ) | ਸਮੈਕ (ਕਿ:ਗ੍ਰਾ: ਵਿੱਚ) | ਅਫੀਮ (ਕਿ:ਗ੍ਰਾ: ਵਿੱਚ) | ਡੋਡੇ (ਕਿ:ਗ੍ਰਾ: ਵਿੱਚ) | ਚਰਸ (ਕਿ:ਗ੍ਰਾ: ਵਿੱਚ) | ਭੰਗ (ਕਿ:ਗ੍ਰਾ: ਵਿੱਚ) | ਗਾਂਜਾ (ਕਿ:ਗ੍ਰਾ: ਵਿੱਚ) | ਸੁਲਫਾ (ਕਿ:ਗ੍ਰਾ: ਵਿੱਚ) | ਨਾਰਕੋਟਿਕ ਪਾਊਡਰ | ਟੀਕੇ | ਗੋਲੀਆਂ/ ਕੈਪਸੂਲ | ਸੀਰਪ ਬੋਤਲਾਂ |
|---|---|---|---|---|---|---|---|---|---|---|---|---|---|
| 2007 | 0.000 | 0.000 | 2.945 | 1.815 | 2358.975 | 0.620 | 0.000 | 0.400 | 0.000 | 0.000 | 9480 | 52346 | 5 |
| 2008 | 0.550 | 0.000 | 4.840 | 9.000 | 2834.500 | 3.700 | 0.000 | 0.000 | 0.000 | 0.000 | 216 | 11200 | 50 |
| 2009 | 3.181 | 0.000 | 9.784 | 46.250 | 2316.500 | 12.920 | 0.000 | 3.000 | 0.000 | 0.000 | 898 | 21434 | 1878 |
| 2010 | 3.016 | 0.000 | 0.897 | 21.900 | 1595.000 | 2.105 | 0.000 | 7.900 | 0.000 | 0.000 | 138 | 13269 | 135 |
| 2011 | 4.060 | 0.000 | 0.229 | 5.800 | 1694.150 | 8.245 | 0.000 | 10.000 | 0.000 | 2.055 | 576 | 4878 | 777 |
| 2012 | 4.134 | 0.000 | 1.500 | 19.788 | 2037.000 | 1.575 | 0.000 | 0.000 | 0.000 | 9.367 | 282 | 1010 | 482 |
| 2013 | 1.471 | 0.000 | 0.174 | 4.400 | 2756.400 | 0.100 | 0.000 | 0.000 | 0.000 | 3.460 | 0 | 1400 | 590 |
| 2014 (9.7 2014 ਤੱਕ) | 3.011 | 0.000 | 0.043 | .005 | 768.200 | 0.040 | 0.000 | 0.000 | 0.000 | 1.115 | 228 | 0 | 20 |

## ਕੇਂਦਰ ਸਰਕਾਰ ਪਾਸੋਂ ਪ੍ਰਾਪਤ ਗ੍ਰਾਂਟਾਂ ਦਾ ਵੇਰਵਾ

**114. ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2013-14 ਦੌਰਾਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਪਾਸੋਂ ਨਹਿਰਾਂ ਦੀ ਸਫਾਈ, ਮਨਰੇਗਾ, ਕੌਮੀ ਪੇਂਡੂ ਸਿਹਤ ਮਿਸ਼ਨ, ਸਰਵ ਸਿੱਖਿਆ ਅਭਿਆਨ ਸਕੀਮਾਂ ਤਹਿਤ ਕੁੱਲ ਕਿੰਨੀਆਂ ਕਿੰਨੀਆਂ ਗ੍ਰਾਂਟਾਂ ਪ੍ਰਾਪਤ ਹੋਈਆਂ ਹਨ ਅਤੇ ਉਨ੍ਹਾਂ ਦਾ ਉਪਯੋਗ ਰਾਜ ਸਰਕਾਰ ਵੱਲੋਂ ਕਿੱਥੇ ਕਿਥੇ ਕੀਤਾ ਗਿਆ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸ਼੍ਰੀਮਾਨ ਜੀ, ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਇਨ੍ਹਾਂ ਸਕੀਮਾਂ ਅਧੀਨ ਭਾਰਤ ਸਰਕਾਰ ਵੱਲੋਂ ਸਾਲ 2013-14 ਦੌਰਾਨ ਸਿੱਧੇ ਤੌਰ ਤੇ ਰਾਸ਼ੀ ਲਾਗੂ ਕਰਤਾ ਵਿਭਾਗਾਂ ਨੂੰ ਹੀ ਭੇਜੀ ਜਾਂਦੀ ਸੀ। ਵਿਭਾਗਾਂ ਵੱਲੋਂ ਪ੍ਰਾਪਤ ਸੂਚਨਾ ਅਨੁਲੱਗ 'ਏ' ਤੇ ਹੈ।

### ਅਨੁਲੱਗ 'ਏ'

| ਲੜੀ ਨੰ: | ਸਕੀਮ ਦਾ ਨਾਮ | ਸਾਲ 2013-14 ਦੌਰਾਨ ਰਾਜ ਸਰਕਾਰ ਨੂੰ ਕੇਂਦਰ ਸਰਕਾਰ ਪਾਸੋਂ ਪ੍ਰਾਪਤ ਹੋਈ ਗਰਾਂਟ (ਲੱਖਾਂ ਵਿੱਚ) | ਕੰਮ ਦਾ ਵੇਰਵਾ |
|---|---|---|---|
| 1) | ਨਹਿਰਾਂ ਦੀ ਸਫਾਈ | ਨਿੱਲ | ਨਿੱਲ |
| 2) | ਮਗਨਰੇਗਾ | 226,15 | 1) ਦਿਹਾਤੀ ਲਿੰਕ ਸੜਕਾਂ ਨੂੰ ਬਣਾਉਣਾ।<br>2) ਹੜ੍ਹਾਂ ਦੀ ਰੋਕ ਸਬੰਧੀ ਕੰਮ ਜਿਵੇਂ ਕਿ ਸੇਮ ਵਾਲੇ ਰਕਬੇ ਵਿੱਚ ਪਾਣੀ ਦੀ ਨਿਕਾਸੀ, ਜਿਸ ਵਿੱਚ ਨਾਲਿਆਂ ਨੂੰ ਡੂੰਘਾ ਕਰਨਾ ਅਤੇ ਮੁਰੰਮਤ ਕਰਨਾ, ਹੜ੍ਹਾਂ ਦੇ ਪਾਣੀ ਦੀ ਨਿਕਾਸੀ ਲਈ ਡਰੇਨਾਂ ਦੇ ਕੰਡਿਆਂ ਦੇ ਬਚਾਅ ਲਈ ਡਰੇਨਾਂ ਦੀ ਉਸਾਰੀ ਕਰਨ।<br>3) ਪਾਣੀ ਦੀ ਸੰਭਾਲ ਅਤੇ ਵਾਟਰ ਹਾਰਵੈਸਟਿੰਗ ਸਬੰਧੀ ਕੰਮ। |

[ ਵਿੱਤ ਮੰਤਰੀ ]

| | | | |
|---|---|---|---|
| | | 4) | ਸੋਕੇ ਨੂੰ ਦੂਰ ਕਰਨਾ (ਜੰਗਲ ਲਗਾਉਣਾ ਅਤੇ ਹੋਰ ਦਰੱਖਤ ਲਗਾਉਣਾ) |
| | | 5) | ਸਿੰਜਾਈ ਵਾਲੀਆਂ ਨਹਿਰਾਂ ਜਿਨ੍ਹਾਂ ਵਿੱਚ ਛੋਟੇ ਸਿੰਜਾਈ ਵਾਲੇ ਸਾਧਨ ਸ਼ਾਮਿਲ ਹਨ। |
| | | 6) | ਪਰੰਪਰਾਗਤ ਪਾਣੀ ਦੇ ਸਾਧਨਾਂ ਸਮੇਤ ਟੈਂਕਾਂ ਨੂੰ ਸ਼ੁੱਧ ਕਰਨਾ। |
| | | 7) | ਜ਼ਮੀਨ ਦੇ ਵਿਕਾਸ ਸਬੰਧੀ। |
| | | 8) | ਬਲਾਕ ਪੱਧਰ ਅਤੇ ਪੰਚਾਇਤ ਪੱਧਰ ਤੇ ਰਾਜੀਵ ਗਾਂਧੀ ਸੇਵਾ ਕੇਂਦਰਾਂ ਦਾ ਨਿਰਮਾਣ। |
| | | 9) | ਮੱਛੀ ਪਾਲਣ ਨਾਲ ਸਬੰਧਿਤ ਕੰਮ ਜਿਵੇਂ ਮੌਸਮੀ ਜਲ ਸਰੋਤਾਂ ਵਿੱਚ ਮੱਛੀ ਪਾਲਣ। |
| | | 10) | ਪੇਂਡੂ ਸਵੱਛਤਾ ਸਬੰਧੀ ਕੰਮ ਜਿਵੇਂ ਕਿ ਨਿੱਜੀ ਘਰੇਲੂ ਪਖਾਨੇ, ਸਕੂਲ ਪਖਾਨਾ ਇਕਾਈਆਂ, ਆਂਗਨਵਾੜੀ, ਪਖਾਨੇ, ਠੋਸ ਤੇ ਤਰਲ ਵੇਸਟ ਲਈ ਪ੍ਰਬੰਧ। |
| 3) ਕੌਮੀ ਪੇਂਡੂ ਸਿਹਤ ਮਿਸ਼ਨ | 303,45 | 1) | ਜਣਨ ਤੇ ਬਾਲ ਸਿਹਤ |
| | | 2) | ਮਿਸ਼ਨ ਫਲੇਕਸੀਪੂਲ |
| | | 3) | ਪਲਸ ਪੋਲੀਓ ਤੇ ਟੀਕਾਕਰਨ |
| | | 4) | ਨੈਸ਼ਨਲ ਡਿਜ਼ੀਜ਼ ਕੰਟਰੋਲ ਪ੍ਰੋਗਰਾਮ |
| | | 5) | ਨੈਸ਼ਨਲ ਕੰਮੀਊਨੀਕੇਬਲ ਡਿਜ਼ੀਜ਼ ਪ੍ਰੋਗਰਾਮ |
| | | 6) | ਬੁਨਿਆਦੀ ਦੇਖਭਾਲ (ਦਿਸ਼ਾ ਤੇ ਪ੍ਰਸ਼ਾਸਨ ਮੱਦ-2211) |
| 4) ਸਰਵ ਸਿੱਖਿਆ ਅਭਿਆਨ ਸਕੀਮ | 383,23.72 (ਸਰਵ ਸਿੱਖਿਆ ਅਭਿਆਨ) 50,00 (13ਵੇਂ ਵਿੱਤ ਕਮਿਸ਼ਨ) ਹੋਸਟਲ | 1) | ਖਾਸ ਸ਼੍ਰੇਣੀ ਬੱਚਿਆਂ ਦੇ ਲਈ ਰਿਹਾਇਸ਼ |
| | | 2) | ਆਵਾਜਾਈ ਸੁਵਿਧਾ |
| | | 3) | ਸਕੂਲੋਂ ਵਿਰਵੇ ਬੱਚਿਆਂ ਦੀ ਸਪੈਸ਼ਲ ਟ੍ਰੇਨਿੰਗ |
| | | 4) | ਮੁਫਤ ਕਿਤਾਬਾਂ |
| | | 5) | ਦੋ ਜੋੜੀ ਵਰਦੀਆਂ ਲਈ ਮਨਜ਼ੂਰੀ |
| | | 6) | ਅਧਿਆਪਕ ਸਿਖਲਾਈ ਸਾਜ |

7) ਨਵੇਂ ਅਧਿਆਪਕਾਂ ਦੀ ਤਨਖਾਹ
8) ਅਧਿਆਪਕ ਸਿਖਲਾਈ ਲਈ
9) ਅਕਾਦਮਿਕ ਸਿਖਲਾਈ ਲਈ
10) ਅਕਾਦਮਿਕ ਸਰੋਤ ਰਾਹੀਂ ਕਲਸਟਰ ਰਿਸੋਰਸ ਸੈਂਟਰ ਨੂੰ ਸਹਾਇਤਾ
11) ਕੰਪਿਊਟਰ ਏਡਿਡ ਸਿੱਖਿਆ ਅਪਰ ਪ੍ਰਾਇਮਰੀ ਸਕੂਲਾਂ ਲਈ
12) ਸਕੂਲ ਲਾਇਬ੍ਰੇਰੀ ਲਈ
13) ਅਧਿਆਪਕ ਗ੍ਰਾਂਟ
14) ਸਕੂਲ ਗ੍ਰਾਂਟ
15) ਰਿਸਰਚ ਪੜਤਾਲ ਸੁਪਰਵਿਜ਼ਨ ਅਤੇ ਨਿਗਰਾਨੀ
16) ਮੇਨਟੇਨੈਂਸ ਗ੍ਰਾਂਟ
17) ਖਾਸ ਜ਼ਰੂਰਤਮੰਦ ਬੱਚਿਆਂ ਲਈ ਸਹਾਇਤਾ
18) ਨਵੀਆਂ ਕਾਢਾਂ ਲਈ 50 ਲੱਖ ਰੁਪਏ ਪ੍ਰਤੀ ਜ਼ਿਲ੍ਹਾ
19) ਸਕੂਲ ਮੈਨੇਜਮੈਂਟ ਕਮੇਟੀ ਅਤੇ ਪੀ.ਆਰ.ਈ. ਟ੍ਰੇਨਿੰਗ ਲਈ
20) ਸਿਵਲ ਵਰਕ ਅਧੀਨ
21) ਮੈਨੇਜਮੈਂਟ ਕਾਸਟ
22) ਸਿੱਖਿਆ ਸੋਧ ਪ੍ਰੋਗਰਾਮ
23) ਅਨੁਸੰਧਾਨ ਪੜਤਾਲ ਨਿਗਰਾਨੀ ਸਿਸਟਮ
24) ਕਸਤੂਰਬਾ ਗਾਂਧੀ ਬਾਲਿਕਾ ਵਿਦਿਆਲਿਆ ਲਈ ਵਿੱਤੀ ਉਪਬੰਧ

———

## ਲਿੰਕ ਸੜਕਾਂ ਦੀ ਮੁਰੰਮਤ

**115. ਸਰਦਾਰ ਹਰਦਿਆਲ ਸਿੰਘ ਕੰਬੋਜ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਰਾਜਪੁਰਾ ਵਿੱਚ ਸਾਲ 2007 ਤੋਂ ਲੈ ਕੇ 2014 ਤੱਕ ਕੁੱਲ ਕਿੰਨੀਆਂ ਸੜਕਾਂ ਦੀ ਰਿਪੇਅਰ ਕੀਤੀ ਗਈ ਤੇ ਉਕਤ ਸਮੇਂ ਦੌਰਾਨ ਇਸ ਹਲਕੇ ਵਿੱਚ ਕੁੱਲ ਕਿੰਨੀਆਂ ਨਵੀਆਂ ਸੜਕਾਂ ਬਣਾਈਆਂ ਗਈਆਂ ਹਨ; ਜੇਕਰ ਕੋਈ ਵੀ ਸੜਕ ਨਵੀਂ ਨਹੀਂ ਬਣਾਈ ਗਈ ਤਾਂ ਇਸ ਦੇ ਕੀ ਕਾਰਨ ਹਨ?

**ਸਰਦਾਰ ਤੋਤਾ ਸਿੰਘ :** ਵਿਧਾਨ ਸਭਾ ਹਲਕਾ ਰਾਜਪੁਰਾ ਵਿੱਚ ਇਸ ਸਮੇਂ ਦੌਰਾਨ 75 ਲਿੰਕ ਸੜਕਾਂ, ਲੰਬਾਈ 203.57 ਕਿਲੋਮੀਟਰ ਦੀ ਰਿਪੇਅਰ ਕੀਤੀ ਗਈ ਅਤੇ 30.71 ਕਿਲੋਮੀਟਰ ਲੰਬਾਈ ਦੀਆਂ 27 ਲਿੰਕ ਸੜਕਾਂ ਨਵੀਆਂ ਬਣਾਈਆਂ ਗਈਆਂ ਹਨ। ਮੁਰੰਮਤ ਕੀਤੀਆਂ ਤੇ ਨਵੀਆਂ ਬਣਾਈਆਂ ਸੜਕਾਂ ਦੀ ਸੂਚੀ ਕਰਮਵਾਰ ਅਨੁਲੱਗ-'ੳ' ਅਤੇ 'ਅ' ਤੇ ਹੈ ਜੀ।

### ਅਨੁਲੱਗ 'ੳ'

### ਵਿਧਾਨ ਸਭਾ ਹਲਕਾ ਰਾਜਪੁਰਾ ਵਿੱਚ ਸਾਲ 2007 ਤੋਂ 2014 ਤੱਕ ਮੁਰੰਮਤ ਕੀਤੀਆਂ ਲਿੰਕ ਸੜਕਾਂ ਦੀ ਸੂਚੀ ।

| ਲੜੀ ਨੰ: | ਸੜਕ ਦਾ ਨਾਮ | ਲੰਬਾਈ (ਕਿ:ਮੀ:) |
|---|---|---|
| 1 | ਜੀ.ਟੀ.ਰੋਡ ਤੋਂ ਸੁਰਲ ਖੁਰਦ | 6.30 |
| 2 | ਰਾਜਪੁਰਾ ਚੰਡੀਗੜ੍ਹ ਸੜਕ ਤੋਂ ਖਰੋਲਾ ਵਾਇਆ ਕੋਟਲਾ ਸਮੇਤ ਫਿਰਨੀ ਪਿੰਡ ਕੋਟਲਾ ਅਤੇ ਨਲਾਸ | 0.90 |
| 3 | ਦੁਬਾਲੀ ਤੋਂ ਦੁਬਾਲੀ ਖੁਰਦ | 1.69 |
| 4 | ਜੀ.ਟੀ.ਰੋਡ ਤੋਂ ਉਗਾਣੀ | 4.04 |
| 5 | ਰਾਜਪੁਰਾ ਚੰਡੀਗੜ੍ਹ ਸੜਕ ਤੋਂ ਪਹਿਰ ਕਲਾਂ | 1.10 |
| 6 | ਰਾਜਪੁਰਾ ਤੋਂ ਸੇਹਰਾ | 8.45 |
| 7 | ਸੈਦਖੇੜੀ ਤੋਂ ਸਕੂਲ ਤੋਂ ਪੀਰ ਬਾਬਾ ਤੱਕ | 0.60 |
| 8 | ਚਲਹੇੜੀ ਤੋਂ ਨਨਹੇੜਾ | 4.00 |

| | | |
|---|---|---|
| 9 | ਨਲਾਸ ਤੋਂ ਬਖਸ਼ੀਵਾਲਾ ਤੋਂ ਸਰਾਏ ਵਣਜਾਰਾ | 4.00 |
| 10 | ਨਲਾਸ ਤੋਂ ਹਰਿਆਉ ਬਖਸ਼ੀਵਾਲਾ ਤੋਂ ਸਰਾਏ ਵਣਜਾਰਾ ਹਿੱਸਾ ਬਖਸ਼ੀਵਾਲਾ ਤੋਂ ਸਰਾਏ ਵਣਜਾਰਾ | 2.83 |
| 11 | ਫਿਰਨੀ ਪਿੰਡ ਸੂਰੋਂ | 0.72 |
| 12 | ਭਗੜਾਣਾ ਤੋਂ ਦਾਦੂ ਮਾਜਰਾ | 1.50 |
| 13 | ਅੱਪਗ੍ਰੇਡੇਸ਼ਨ ਆਫ਼ ਰਾਜਪੁਰਾ ਟੂ ਸੇਹਰਾ ਆਕੜ ਰੋਡ | 13.35 |
| 14 | ਜੀ.ਟੀ. ਰੋਡ ਤੋਂ ਭਗੜਾਨਾ ਵਾਇਆ ਨਲਾਸ ਅੱਪ ਟੂ ਐਮ.ਸੀ. ਲਿਮਟ | 6.00 |
| 15 | ਸਰਾਏ ਵਣਜਾਰਾ ਤੋਂ ਬਲਸੂਆ ਵਾਇਆ ਚੰਦੂਮਾਜਰਾ | 6.40 |
| 16 | ਸਰਾਏ ਵਣਜਾਰਾ ਤੋਂ ਨੈਣਾ | 4.20 |
| 17 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਜੰਨਸੂਆ | 1.10 |
| 18 | ਰਾਜਪੁਰਾ ਪਟਿਆਲਾ ਰੋਡ ਤੋਂ ਗਾਜੀਪੁਰ | 0.70 |
| 19 | ਜੀ.ਟੀ. ਰੋਡ ਤੋਂ ਚਮਾਰੂ | 2.00 |
| 20 | ਆਲਮਪੁਰ ਤੋਂ ਨੇਪਰਾ | 1.60 |
| 21 | ਰਾਜਪੁਰਾ ਚੰਡੀਗੜ੍ਹ ਸੜਕ ਤੋਂ ਕੋਟਲਾ ਖੜੋਲਾ ਵਾਇਆ ਦਬਾਲੀ ਕਲ੍ਹਾ ਸਮੇਤ ਫਿਰਨੀ ਸਦਰੋਰ | 10.85 |
| 22 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਸਾਮਦੂ | 1.20 |
| 23 | ਰਾਜਪੁਰਾ ਚੰਡੀਗੜ੍ਹ ਸੜਕ ਤੋਂ ਗੱਦੋ ਮਾਜਰਾ | 3.20 |
| 24 | ਦਬਾਲੀ ਤੋਂ ਮਿਰਜ਼ਾਪੁਰ | 3.10 |
| 25 | ਸਦਰੋਰ ਮਾਜਰਾ ਵਾਇਆ ਗੁਰਦੁਆਰਾ | 0.50 |
| 26 | ਜੀ.ਟੀ.ਰੋਡ ਤੋਂ ਪਿਲਖਣੀ, ਦੇਵੀਨਗਰ, ਧਮੋਲੀਆ ਤੋਂ ਰਾਜਪੁਰਾ ਤੱਕ | 6.50 |
| 27 | ਉਕਸੀ ਸੈਣੀਆਂ ਤੋਂ ਉਕਸੀ ਜੱਟਾ | 1.42 |
| 28 | ਜੀ.ਟੀ.ਰੋਡ ਤੋਂ ਭੇਡਵਾਲ ਵਾਇਆ ਅਲੂਣਾ ਧਰਮਗੜ੍ਹ | 4.50 |
| 29 | ਧਮੋਲਿਆ ਰੇਲਵੇ ਕਰਾਸਿੰਗ ਤੋਂ ਜੀ.ਟੀ.ਰੋਡ ਬਾਈਪਾਸ | 1.20 |

[ ਖੇਤੀਬਾੜੀ ਮੰਤਰੀ ]

| | | |
|---|---|---|
| 30 | ਉਕਸੀ ਤੋਂ ਮੰਡਵਾਲ | 3.20 |
| 31 | ਭਟੇੜੀ ਤੋ ਫਰੀਦਪੁਰ ਗੁਜਰਾਂ | 2.30 |
| 32 | ਪਿੰਡ ਭੱਪਲ ਤੋਂ ਹਰਿਉ | 1.43 |
| 33 | ਭੱਪਲ ਤੋਂ ਰੰਗੀਆਂ | 1.90 |
| 34 | ਜੀ.ਟੀ.ਰੋਡ ਤੋਂ ਫਰੀਦਪੁਰ ਗੁੱਜਰਾ | 0.93 |
| 35 | ਜੀ.ਟੀ.ਰੋਡ ਤੋਂ ਰਾਮ ਨਗਰ (ਸੌਂਟੀ) | 0.58 |
| 36 | ਰੰਗੀਆਂ ਤੋਂ ਸੂਰਲ ਕਲਾਂ | 2.50 |
| 37 | ਉਪਲਹੇੜੀ ਤੋਂ ਫਰੀਦਪੁਰ ਗੁਜਰਾ | 1.57 |
| 38 | ਜੀ.ਟੀ.ਰੋਡ ਤੋਂ ਉਕਸੀ ਪਿਲਖਣੀ ਇਸਲਾਮਪੁਰ | 5.31 |
| 39 | ਮਾਂਗਪੁਰ ਤੋਂ ਦਬਾਲੀ ਖੁਰਦ | 1.10 |
| 40 | ਫਿਰਨੀ ਪਿੰਡ ਚਮਾਰੂ | 1.90 |
| 41 | ਪਟਿਆਲਾ ਰਾਜਪੁਰਾ ਸੜਕ ਤੋਂ ਫਾਰੈਸਟ ਲੈਂਡ ਅਤੇ ਜ਼ੈਨ ਗਲੋ ਇੰਡਸਟਰੀ (12 ਚੌੜੀ) | 0.60 |
| 42 | ਮਾਂਗਪੁਰ ਤੋਂ ਬਾਜ਼ੀਗਰ ਬਸਤੀ ਭੱਪਲ | 2.05 |
| 43 | ਜੀ. ਟੀ. ਰੋਡ ਤੋਂ ਭਗੜਾਣਾ (18 ਚੌੜੀ) | 5.71 |
| 44 | ਅਮੀਰਪੁਰ ਤੋਂ ਸਹਿਰਾ ਅਪ ਟੂ ਐਮ .ਸੀ . ਲਿਮਟ | 1.21 |
| 45 | ਰਾਜਪੁਰਾ ਪਟਿਆਲਾ ਸੜਕ ਤੋਂ ਸਰਦਾਰਗੜ੍ਹ ਭੱਦਕ | 3.00 |
| 46 | ਅਬਦੁੱਲਪੁਰ ਤੋਂ ਗੁਰਦੁਆਰਾ ਨਿੰਮ ਸਾਹਿਬ | 1.90 |
| 47 | ਮੰਡਵਾਲ ਤੋਂ ਅਲੀਪੁਰ | 0.80 |
| 48 | ਗੁਰਦਿੱਤਪੁਰਾ ਤੋਂ ਗੱਜੂਖੇੜਾ | 2.71 |
| 49 | ਜੰਗਪੁਰਾ ਤੋਂ ਝਾਂਸਲੀ | 2.13 |
| 50 | ਰਾਮਪੁਰ ਤੋਂ ਚੰਗੇਰਾ | 2.44 |
| 51 | ਉੱਚਾਖੇੜਾ ਤੋਂ ਹਦਿਆਤਪੁਰ | 1.70 |
| 52 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਗੋਬਿੰਦਪੁਰਾ, ਧਰਮਗੜ੍ਹ, ਜੰਗਪੁਰਾ | 1.02 |
| 53 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਰਾਮਨਗਰ ਵਾਇਆ ਕਾਲੋਮਾਜਰਾ | 1.90 |

| | | |
|---|---|---|
| 54 | ਬਨੂੰੜ ਤੇਪਲਾ ਰੋਡ ਤੋਂ ਮਠਿਆੜਾ ਵਾਇਆ ਖਾਸਪੁਰ | 2.20 |
| 55 | ਝਾਸਲਾ ਤੋਂ ਗੜੀ (ਫਰੀਦਪੁਰ) | 0.45 |
| 56 | ਖਲੌਰ ਤੋਂ ਖਾਸਪੁਰ | 2.09 |
| 57 | ਝਾਸਲਾ ਤੋਂ ਝਾਸਲੀ | 1.80 |
| 58 | ਧਰਮਗੜ੍ਹ ਤੋਂ ਬਾਸਮਾ (ਸੂਰਤ ਮਨੌਲੀ) (ਸੂਰਤ ਤੋਂ ਸਲੇਮਪੁਰ ਨੰਗਲ) (18 ਫੁੱਟ ਚੌੜੀ) | 2.97 |
| 59 | ਰਾਜਪੁਰਾ ਹੁਲਕਾ ਸਾਹਿਬ ਤੋਂ ਨਡਿਆਲੀ | 5.42 |
| 60 | ਬਨੂੰੜ ਤੇਪਲਾ ਰੋਡ ਤੋਂ ਧਰਮਗੜ੍ਹ | 1.42 |
| 61 | ਬਨੂੰੜ ਤੇਪਲਾ ਰੋਡ ਤੋਂ ਬੂਟਾ ਸਿੰਘ ਵਾਲਾ | 1.02 |
| 62 | ਧਰਮਗੜ੍ਹ ਤੋਂ ਬਾਸਮਾ ਵਾਇਆ ਛੜਬੜ | 5.98 |
| 63 | ਥੂਹਾ ਤੋਂ ਕਾਲੂਮਾਜਰਾ | 2.40 |
| 64 | ਬਨੂੰੜ ਤੇਪਲਾ ਰੋਡ ਤੋਂ ਬਸਮਾ ਕਲੌਨੀ | 0.35 |
| 65 | ਗਾਰਦੀ ਨਗਰ ਤੋਂ ਸੂਰਜਗੜ੍ਹ ਚੌਂਕ ਮੋਹੀ ਖੁਰਦ | 1.08 |
| 66 | ਹੁਲਕਾ ਸ਼ਰਾਬ ਫੈਕਟਰੀ ਤੋਂ ਉਰਦਾਂ ਵਿੱਦ ਲਿੰਕ ਗੁਰਦੁਆਰਾ ਸਾਹਿਬ ਭਾਟੀਰਾਸ | 3.20 |
| 67 | ਜੰਨਸੂਈ ਤੋਂ ਉੜਦਨ | 2.50 |
| 68 | ਮੋਹੀਂ ਕਲਾਂ ਤੋਂ ਗਰਮਾ | 2.10 |
| 69 | ਨਰਾਇਣ ਤੋਂ ਮਹਿਤਾਬਗੜ੍ਹ | 1.48 |
| 70 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਰਾਮਨਗਰ | 3.87 |
| 71 | ਰਾਜਪੁਰਾ ਚੰਡੀਗੜ੍ਹ ਰੋਡ ਤੋਂ ਮੋਹੀ | 4.75 |
| 72 | ਸੂਰਜਗੜ੍ਹ ਤੋਂ ਮੋਹੀਖੁਰਦ | 1.50 |
| 73 | ਹੁਲਕਾ ਸ਼ਰਾਬ ਫੈਕਟਰੀ ਤੋਂ ਨਡਿਆਲੀ | 5.81 |
| 74 | ਥੂਹੇ ਤੋਂ ਮਦਨਪੁਰ | 2.39 |
| 75 | ਮਾਣਕਪੁਰ ਤੋਂ ਗੋਡਾਨਾ | 3.40 |
| | **ਕੁੱਲ ਜੋੜ** | **203.57** |

[ ਖੇਤੀਬਾੜੀ ਮੰਤਰੀ ]

## ਅਨੁਲੱਗ 'ਅ'

## ਨਵੀਆਂ ਉਸਾਰੀਆਂ ਲਿੰਕ ਸੜਕਾਂ ਦਾ ਵੇਰਵਾ ਹਲਕਾ ਰਾਜਪੁਰਾ

| ਲੜੀ ਨੰ: | ਸੜਕ ਦਾ ਨਾਮ | ਲੰਬਾਈ (ਕਿ:ਮੀ:) | ਅਨੁਮਾਨਤ ਲਾਗਤ (ਲੱਖਾਂ ਵਿੱਚ) |
|---|---|---|---|
| 1 | ਸੈਦਖੇੜੀ ਤੋਂ ਸੁਰੋਂ | 2.30 | 25.62 |
| 2 | ਗੰਡਾਖੇੜੀ ਤੋਂ ਗਾਜੀਪੁਰ | 1.00 | 12.47 |
| 3 | ਖਾਨਪੁਰ ਬੜਿੰਗ ਤੋਂ ਹਰੀਜਨ ਬਸਤੀ ਸ਼ਮਸਾਨਘਾਟ | 0.80 | 9.33 |
| 4 | ਨੀਲਪੁਰ ਤੋਂ ਸਤਨਾਮ ਨਗਰ | 1.50 | 16.47 |
| 5 | ਉਗਾਣੀ ਤੋਂ ਰੰਗੀਆਂ | 1.30 | 18.91 |
| 6 | ਭੇਡਵਾਲ ਤੋਂ ਝੂੰਗੀਆਂ ਤੋਂ ਜੈ ਨਗਰ | 0.75 | 10.90 |
| 7 | ਦਬਾਲੀ ਤੋਂ ਨਲਾਸ ਖੁਰਦ | 1.05 | 14.28 |
| 8 | ਪਹਿਰਕਲਾਂ ਤੋਂ ਨਿਆਮਤਪੁਰ | 1.20 | 16.02 |
| 9 | ਜੰਡੋਲੀ ਤੋਂ ਗੁਰੂ ਅੰਗਦ ਦੇਵ ਕਲੋਨੀ | 0.35 | 4.01 |
| 10 | ਬਲਸੂਆ ਤੋ ਚੱਕ ਖੁਰਦ | 1.70 | 31.46 |
| 11 | ਜਨਸੂਈ ਤੋ ਰਾਧਾਸੁਆਮੀ ਸਤਿਸੰਗ | 0.35 | 5.16 |
| 12 | ਫਿਰਨੀ ਪਿੰਡ ਦਬਾਲੀ ਕਲਾ | 0.25 | 4.00 |
| 13 | ਫਿਰਨੀ ਪਿੰਡ ਸੂਰਜਗੜ੍ਹ। | 0.55 | 8.72 |

| | | | |
|---|---|---|---|
| 14 | ਮੋਹੀ ਖੁਰਦ ਤੋਂ ਸਕੂਲ | 0.50 | 8.16 |
| 15 | ਵਜੀਰਾਬਾਦ ਤੋਂ ਲਹਿਲਾਂ | 0.50 | 7.76 |
| 16 | ਝੰਜ ਤੋਂ ਮੰਦਿਰ ਸਤੀ ਮਾਈ | 1.50 | 22.2 |
| 17 | ਖਾਸਪੁਰ ਤੋਂ ਗੁਰਦੁਆਰਾ ਚੋਈ ਸਾਹਿਬ। | 1.65 | 26.03 |
| 18 | ਕੇਹਰਗੜ੍ਹ ਤੋਂ ਦਾਦੂਮਾਜਰਾ | 2.60 | 43.83 |
| 19 | ਜੰਗਪੁਰਾ ਸਕੂਲ ਤੋਂ ਜੰਗਪੁਰਾ ਜਾਂਸਲੀ ਰੋਡ। | 0.20 | 2.92 |
| 20 | ਰਾਮਪੁਰਾ ਖੁਰਦ ਤੋਂ ਗੁਰਦੁਆਰਾ ਅਤੇ ਖੇੜਾ | 0.20 | 3.08 |
| 21 | ਖਲੌਰ ਤੋਂ ਗੁਰਦੁਆਰਾ ਚੋਈ ਸਾਹਿਬ | 1.00 | 17.66 |
| 22 | ਉਰਨਾ ਤੋਂ ਲਹਿਲਾਂ ਵਿੱਦ ਫਿਰਨੀ | 0.80 | 14.67 |
| 23 | ਉੜਦਣ ਤੋਂ ਖੇੜਾ ਗੱਜੂ | 2.90 | 52.46 |
| 24 | ਨਡਿਆਲੀ ਤੋਂ ਜਾਸਲੀ | 1.31 | 23.24 |
| 25 | ਧੂਮਾਂ ਦੀ ਫਿਰਨੀ ਤੋਂ ਕੈਹਰ ਗੜ੍ਹ | 2.70 | 51.92 |
| 26 | ਮਾਣਕਪੁਰ ਤੋਂ ਸ਼ਮਸ਼ਾਨਘਾਟ ਵਾ: ਮਸਜਿਦ | 0.75 | 11.08 |
| 27 | ਰਾਜਪੁਰਾ ਚੰਡੀਗੜ ਰੋਡ ਤੋਂ ਫਤਿਹਪੁਰ ਗੜ੍ਹੀ ਨੇੜੇ ਚਿਤਕਾਰਾ ਕਾਲਜ | 1.00 | 20.87 |
| | **ਕੁੱਲ ਜੋੜ** | **30.71** | **483.23** |

———

## ਵੱਖ ਵੱਖ ਕੋਰਸਾਂ ਲਈ ਵਿਦਿਆਰਥੀਆਂ/ਸਿਖਿਆਰਥੀਆਂ ਦੀ ਗਿਣਤੀ

**118. ਸਰਦਾਰ ਅਜਾਇਬ ਸਿੰਘ ਭੱਟੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਚਾਲੂ ਵਿਦਿਅਕ ਸਾਲ ਦੌਰਾਨ ਰਾਜ ਵਿੱਚ ਸਰਕਾਰੀ/ਪ੍ਰਾਈਵੇਟ ਅਤੇ ਚੈਰੀਟੇਬਲ ਸੰਸਥਾਵਾਂ ਵਿੱਚ ਵਿਦਿਅਕ ਅਤੇ ਪੇਸ਼ਾਵਰਾਨਾ ਕੋਰਸਾਂ ਲਈ 6ਵੀਂ ਤੋਂ 12ਵੀਂ ਤੱਕ ਕਲਾਸਾਂ ਵਿੱਚ ਸ਼੍ਰੇਣੀਵਾਰ ਵਿਦਿਆਰਥੀਆਂ/ਸਿਖਿਆਰਥੀਆਂ ਦੀ ਵੱਖ ਵੱਖ ਕੁੱਲ ਗਿਣਤੀ ਕਿੰਨੀ ਹੈ;

(ਅ) ਉਪਰਕੋਤ ਭਾਗ (ੳ) ਵਿੱਚ ਵਰਣਿਤ ਅਤੇ ਚੈਰੀਟੇਬਲ ਸੰਸਥਾਵਾਂ ਨੂੰ ਰਾਜ ਸਰਕਾਰ ਦੁਆਰਾ ਦਿੱਤੀਆਂ ਜਾ ਰਹੀਆਂ ਗ੍ਰਾਂਟਾਂ ਦੇ ਵੇਰਵੇ ਕੀ ਹਨ ਅਤੇ ਇਨ੍ਹਾਂ ਦੀ ਕਾਰਗੁਜ਼ਾਰੀ ਦੀ ਸਮੀਖਿਆ ਕਰਨ ਲਈ ਸਰਕਾਰ ਦੀ ਕੀ ਵਿਧੀ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਚਾਲੂ ਵਿਦਿਅਕ ਸਾਲ ਦੌਰਾਨ ਰਾਜ ਵਿੱਚ ਇਸ ਸਮੇਂ ਦਾਖਲੇ ਚੱਲ ਰਹੇ ਹਨ, ਜਿਸ ਦੀ ਆਖਰੀ ਮਿਤੀ 22.07.2014 ਹੈ। ਇਸ ਕਾਰਨ ਚਾਲੂ ਵਿਦਿਅਕ ਸਾਲ ਵਿੱਚ ਹੋਏ ਦਾਖਲਿਆਂ ਦੀ ਸੂਚਨਾ ਉਸ ਤੋਂ ਬਾਅਦ ਹੀ ਮੁਹੱਈਆ ਕਰਵਾਈ ਜਾਣੀ ਸੰਭਵ ਹੋ ਸਕੇਗੀ। ਪ੍ਰੰਤੂ ਸਾਲ 2013-14 ਦੌਰਾਨ ਰਾਜ ਵਿੱਚ ਸਰਕਾਰੀ/ਪ੍ਰਾਈਵੇਟ ਅਤੇ ਚੈਰੀਟੇਬਲ ਸੰਸਥਾਵਾਂ ਵਿੱਚ ਵਿਦਿਅਕ ਅਤੇ ਪੇਸ਼ਾਵਰਾਨਾ ਕੋਰਸਾਂ ਲਈ 6ਵੀਂ ਤੋਂ 12ਵੀਂ ਤੱਕ ਕਲਾਸਾਂ ਵਿੱਚ ਸ਼੍ਰੇਣੀ-ਵਾਰ ਵਿਦਿਆਰਥੀਆਂ/ਸਿਖਿਆਰਥੀਆਂ ਦੀ ਗਿਣਤੀ ਨਾਲ ਨੱਥੀ ਹੈ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪ੍ਰਾਈਵੇਟ ਅਤੇ ਚੈਰੀਟੇਬਲ ਸੰਸਥਾਵਾਂ ਨੂੰ ਰਾਜ ਸਰਕਾਰ (ਸਿੱਖਿਆ ਵਿਭਾਗ) ਦੁਆਰਾ ਚਾਲੂ ਸਾਲ ਦੌਰਾਨ ਬਜਟ ਵਿਚੋਂ ਕੋਈ ਗ੍ਰਾਂਟ ਨਹੀਂ ਦਿੱਤੀ ਗਈ ਹੈ ਅਤੇ ਜੇਕਰ ਪ੍ਰਾਈਵੇਟ ਸੰਸਥਾ ਦੀ ਲੋੜ ਅਨੁਸਾਰ MP LAD ਜਾਂ ਕਿਸੇ ਹੋਰ discretionary grant ਵਿਚੋਂ ਇਸ ਤਰੀਕੇ ਦੇ ਅਦਾਰਿਆਂ ਨੂੰ ਕੋਈ ਗ੍ਰਾਂਟ ਗਈ ਹੋਵੇ, ਉਸ ਦਾ ਵੇਰਵਾ ਮਹਿਕਮੇ ਦੇ ਕੋਲ ਨਹੀਂ ਹੈ।

## ਜਮਾਤ ਅਨੁਸਾਰ ਗਿਣਤੀ (ਯੂ-ਡਾਈਸ)

| | | ਜਮਾਤ | | | | | | | |
|---|---|---|---|---|---|---|---|---|---|
| ਮੈਨੇਜਮੈਂਟ | | 6ਵੀਂ | 7ਵੀਂ | 8ਵੀਂ | 9ਵੀਂ | 10ਵੀਂ | 11ਵੀਂ | 12ਵੀਂ | ਕੁੱਲ ਜੋੜ |
| ਰਾਜ ਸਰਕਾਰ ਦੇ ਸਕੂਲ | ਸਿੱਖਿਆ ਵਿਭਾਗ | 238029 | 237054 | 234357 | 241208 | 190288 | 183792 | 159295 | 1484023 |
| | ਲੋਕ ਭਲਾਈ ਵਿਭਾਗ | 39 | 36 | 47 | 46 | 33 | 7 | 0 | 208 |
| | ਸਥਾਨਕ ਸਰਕਾਰ | 224 | 191 | 222 | 231 | 202 | 413 | 381 | 1864 |
| | ਪੰਚਾਇਤੀ ਰਾਜ | 0 | 0 | 0 | 0 | 0 | 0 | 0 | 0 |
| | ਆਦਰਸ਼-ਪੀ.ਈ.ਡੀ.ਬੀ. | 430 | 414 | 403 | 389 | 252 | 112 | 0 | 2000 |
| | ਕੁੱਲ | 238722 | 237695 | 235029 | 241874 | 190775 | 184324 | 159676 | 1488095 |
| ਏਡਿਡ | 20969 | 21526 | 23657 | 30271 | 29596 | 38059 | 34715 | 198793 | |
| ਕੇਂਦਰ ਸਰਕਾਰ | 6257 | 6339 | 6215 | 6024 | 5576 | 4999 | 4141 | 39551 | |
| ਰਮਸਾ-ਮਾਡਲ ਸਕੂਲ | 1467 | 1445 | 1431 | 1350 | 1047 | 708 | 0 | 7448 | |
| ਪ੍ਰਾਈਵੇਟ ਸਕੂਲ | 221617 | 209614 | 203519 | 179906 | 177427 | 135505 | 127654 | 1255242 | |
| ਕੁੱਲ ਜੋੜ | 489032 | 476619 | 469851 | 459425 | 404421 | 363595 | 326186 | 2989129 | |

## ਗਰੁੱਪ ਅਨੁਸਾਰ ਗਿਣਤੀ (ਯੂ-ਡਾਈਸ)

| | | ਆਰਟਸ | | ਕਾਮਰਸ | | ਸਾਇੰਸ | | ਵੋਕੇਸ਼ਨਲ | | |
|---|---|---|---|---|---|---|---|---|---|---|
| ਮੈਨੇਜਮੈਂਟ | | 11ਵੀਂ | 12ਵੀਂ | 11ਵੀਂ | 12ਵੀਂ | 11ਵੀਂ | 12ਵੀਂ | 11ਵੀਂ | 12ਵੀਂ | ਕੁੱਲ ਜੋੜ |
| ਰਾਜ ਸਰਕਾਰ ਦੇ ਸਕੂਲ | ਸਿੱਖਿਆ ਵਿਭਾਗ | 132963 | 113473 | 17261 | 16543 | 11167 | 9086 | 14545 | 12618 | 327656 |
| | ਲੋਕ ਭਲਾਈ ਵਿਭਾਗ | 7 | 0 | 0 | 0 | 0 | 0 | 0 | 0 | 7 |
| | ਸਥਾਨਕ ਸਰਕਾਰ | 246 | 276 | 116 | 53 | 40 | 52 | 0 | 0 | 783 |
| | ਪੰਚਾਇਤੀ ਰਾਜ | 0 | 0 | 0 | 0 | 0 | 0 | 0 | 0 | 0 |
| | ਆਦਰਸ਼-ਪੀ.ਈ.ਡੀ.ਬੀ. | 33 | 0 | 30 | 0 | 0 | 0 | 0 | 0 | 63 |
| | ਕੁੱਲ | 133249 | 113749 | 17407 | 16596 | 11207 | 9138 | 14545 | 12618 | 328509 |
| ਏਡਿਡ | | 22820 | 20175 | 4722 | 4655 | 4484 | 3412 | 286 | 133 | 60687 |
| ਕੇਂਦਰ ਸਰਕਾਰ | | 1215 | 1013 | 1471 | 1223 | 874 | 692 | 0 | 0 | 6488 |
| ਰਮਸਾ-ਮਾਡਲ ਸਕੂਲ | | 321 | 0 | 241 | 0 | 80 | 0 | 0 | 0 | 642 |
| ਪ੍ਰਾਈਵੇਟ ਸਕੂਲ | | 52556 | 50524 | 33331 | 30369 | 19691 | 15752 | 145 | 79 | 202447 |
| ਕੁੱਲ ਜੋੜ | | 210161 | 185461 | 57172 | 52843 | 36336 | 28994 | 14976 | 12830 | 598773 |

## ਟੋਭੇ ਦੀ ਜ਼ਮੀਨ ਵੇਚਣਾ

**119. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਮੋਹਾਲੀ ਜਿਲ੍ਹੇ ਦੇ ਪਿੰਡ ਸੋਹਾਣਾ ਦੇ ਟੋਭੇ ਦੀ ਜ਼ਮੀਨ ਕਿਸੇ ਸੰਸਥਾ ਨੂੰ ਦਿੱਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਸੰਸਥਾ ਦਾ ਨਾਮ ਕੀ ਹੈ ਅਤੇ ਇਹ ਜ਼ਮੀਨ ਕਿਸ ਮੰਤਵ ਲਈ ਦਿੱਤੀ ਗਈ ਹੈ?

**ਸਰਦਾਰ ਸਿਕੰਦਰ ਸਿੰਘ ਮਲੂਕਾ :** ਸ਼੍ਰੀਮਾਨ ਜੀ, ਮੋਹਾਲੀ ਜ਼ਿਲ੍ਹੇ ਦੇ ਪਿੰਡ ਸੋਹਾਣਾ ਦੇ ਟੋਭੇ ਦੀ 4 ਕਨਾਲ ਜ਼ਮੀਨ ਮੂਵਮੈਂਟ ਆਫ ਡਾਟਰਜ ਡਿਗਨਟੀ ਸਮਾਜ ਸੇਵੀ ਸੰਸਥਾ ਨੂੰ ਦੇਣ ਸਬੰਧੀ ਗਰਾਮ ਪੰਚਾਇਤ, ਸੋਹਾਣਾ ਵਲੋਂ ਮਿਤੀ 20-01-2014 ਨੂੰ ਮਤਾ ਪਾਇਆ ਗਿਆ ਸੀ ਪਰ ਉਸ ਤੇ ਕੋਈ ਕਾਰਵਾਈ ਅਮਲ ਵਿੱਚ ਨਹੀਂ ਆਈ।

―――――

## ਪਿੰਡ ਜਗਤਪੁਰਾ ਦਾ ਕਰਾਸਿੰਗ ਬਰਿੱਜ ਬਣਾਉਣਾ

**120. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਮੋਹਾਲੀ ਜ਼ਿਲ੍ਹੇ ਦੇ ਪਿੰਡ ਜਗਤਪੁਰਾ ਦੇ ਕਰਾਸਿੰਗ ਬ੍ਰਿਜ ਦੀ ਮੌਜੂਦਾ ਸਥਿਤੀ ਕੀ ਹੈ;

ਅ) ਉਪਰੋਕਤ ਪੁੱਲ ਨੂੰ ਬਣਾਉਣ ਦਾ ਕੰਮ ਕਿਸ ਕੰਪਨੀ ਨੂੰ ਸੌਂਪਿਆ ਗਿਆ ਹੈ ਅਤੇ ਕੀ ਇਸ ਕੰਪਨੀ ਨੇ ਇਸ ਪ੍ਰੋਜੈਕਟ ਤੇ ਕੰਮ ਸ਼ੁਰੂ ਕਰ ਦਿੱਤਾ ਹੈ; ਜੇਕਰ ਅਜਿਹਾ ਹੈ ਤਾਂ ਇਸ ਦੀਆਂ ਸ਼ਰਤਾਂ ਕੀ ਹਨ ਅਤੇ ਇਸ ਪੁਲ ਨੂੰ ਮੁਕੰਮਲ ਕਰਨ ਵਿੱਚ ਕੰਪਨੀ ਕਿੰਨਾ ਸਮਾਂ ਲਵੇਗੀ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, (ੳ) ਪਿੰਡ ਜਗਤਪੁਰਾ ਦੇ ਕਰਾਸਿੰਗ ਪੁਲ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ।

(ਅ) ਉਪਰੋਕਤ ਪੁਲ ਦੀ ਉਸਾਰੀ ਦਾ ਕੰਮ ਮੈ/ਸ ਵੀ.ਕੇ. ਰਾਏ ਇੰਜੀਨੀਅਰਜ ਐਂਡ ਕੰਟਰੈਕਟਰਜ, ਨੇੜੇ ਸੁਖਦੇਵ ਵਰਕਸ਼ਾਪ, ਰਾਮਗੜ੍ਹ ਰੋਡ ਮੁਬਾਰਕਪੁਰ, ਤਹਿਸੀਲ ਡੇਰਾਬਸੀ, ਜ਼ਿਲ੍ਹਾ ਮੋਹਾਲੀ ਨੂੰ ਸੌਂਪਿਆ ਗਿਆ ਹੈ।

[ ਲੋਕ ਨਿਰਮਾਣ (ਭ ਤੇ ਮ) ਮੰਤਰੀ ]

ਪੁਲ ਦੀ ਉਸਾਰੀ ਦਾ ਕੰਮ 31.10.2014 ਤੱਕ ਮੁਕੰਮਲ ਕਰਨ ਦੀ ਸੰਭਾਵਨਾ ਹੈ। ਇਸ ਪ੍ਰੋਜੈਕਟ ਦੀਆਂ ਖਾਸ ਸ਼ਰਤਾਂ ਦਾ ਵਰਨਣ ਅਨੁਲੱਗ (ੳ) ਤੇ ਦਿੱਤਾ ਗਿਆ ਹੈ।

## ਅਨੁਲੱਗ 'ੳ'

i) ਕੰਮ ਦੀ ਸਮਾਂ ਸੀਮਾ ਅਲਾਟਮੈਂਟ ਮਿਤੀ ਤੋਂ ਛੇ ਮਹੀਨੇ ਦੀ ਹੋਵੇਗੀ।

ii) ਐਗਰੀਮੈਂਟ ਦੇ ਕਲਾਜ਼ ਛੇ (ਟੈਕਨੀਕਲ ਸਪੈਸੀਫਿਕੇਸ਼ਨ ਸੈਕਸ਼ਨ ਪੰਜ) ਅਨੁਸਾਰ ਕੰਮ ਐਮ.ੳ.ਆਰ.ਟੀ.ਐਂਡ ਐਚ. (ਮਨੀਸਟਰੀ ਆਫ ਸਰਫੇਸ ਟਰਾਸਪੋਰਟ ਅਤੇ ਹਾਈਵੇਜ਼) ਦੀਆਂ ਸਪੈਸੀਫਿਕੇਸ਼ਨਾਂ ਅਨੁਸਾਰ ਕਰਵਾਇਆ ਜਾਣਾ ਹੈ।

iii) ਕੰਮ ਨੂੰ lump-sum ਅਧਾਰ ਉਤੇ ਅਲਾਟ ਕੀਤਾ ਗਿਆ ਹੈ, ਐਗਰੀਮੈਂਟ ਦੇ ਕਲਾਜ਼ 6.1(ਟੈਕਨੀਕਲ ਸਪੈਸੀਫਿਕੇਸ਼ਨ) ਮੁਤਾਬਕ ਠੇਕੇਦਾਰ ਆਪਣਾ ਡੀਜਾਈਨ ਸਬਮਿਟ ਕਰੇਗਾ ਅਤੇ ਮਹਿਕਮੇ ਤੋਂ ਮਨਜ਼ੂਰ ਡਰਾਇਗਾਂ ਮੁਤਾਬਕ ਕੰਮ ਕਰਵਾਏਗਾ।

iv) ਐਗਰੀਮੈਂਟ ਦੇ ਅਨੈਕਸਚਰ 'ਸੀ' (ਮਟੀਰੀਅਲ ਬਰਾਂਡ) ਮੁਤਾਬਕ ਕੰਮ ਉਤੇ ਸਿਰਫ ੳ.ਪੀ.ਸੀ./ਪੀ.ਪੀ.ਸੀ. ਸੀਮੈਂਟ ਹੀ ਇਸਤੇਮਾਲ ਕੀਤਾ ਜਾਵੇਗਾ ਜੋ ਕਿ ਬੀ.ਐਸ. ਸਟੈਂਡਰਡਜ਼ ਨਾਲ ਮੇਲ ਖਾਵੇਗਾ। ਇਸੇ ਤਰ੍ਹਾਂ ਕੰਮ ਤੇ ਸਿਰਫ FE-415/FE-500 Grade ਦਾ TMT ਸਰੀਆ ਹੀ ਵਰਤਿਆ ਜਾਵੇਗਾ।

v) ਕਾਫਰ ਡੈਮ ਅਤੇ ਡੀਵਾਟਰਿੰਗ ਦੀ ਪ੍ਰੋਵੀਜਨ lump-sum ਬਿਡ ਵਿਚ ਹੀ ਲਈ ਗਈ ਹੈ। ਇਸ ਲਈ ਕੋਈ ਵੀ ਵਾਧੂ ਅਦਾਇਗੀ ਨਹੀਂ ਕੀਤੀ ਜਾਵੇਗੀ।

vi) ਐਗਰੀਮੈਂਟ ਦੀ ਜਨਰਲ ਕੰਡੀਸ਼ਨਾਂ (ਪੈਰ੍ਹਾ–7) ਅਨੁਸਾਰ ਕੰਮ ਨੂੰ ਠੇਕੇਦਾਰ ਸਬਲੈਟ ਨਹੀਂ ਕਰ ਸਕੇਗਾ।

vii) ਲੋੜ ਪੈਣ ਤੇ ਕੰਮ ਤੇ ਹੋਈ ਵੇਰੀਏਸ਼ਨ ਨੂੰ ਐਗਰੀਮੈਂਟ ਦੀ ਕਲਾਜ਼ 36 ਅਨੁਸਾਰ ਪੜਤਾਲਿਆ ਜਾਵੇਗਾ ਅਤੇ ਐਗਰੀਮੈਟ ਦੇ ਸ਼ਡੀਊਲ S-2 ਅਨੁਸਾਰ ਅਦਾਇਗੀ ਕੀਤੀ ਜਾਵੇਗੀ।

———

**ਬਿਨਾਂ ਨਿਸ਼ਾਨ ਪ੍ਰਸ਼ਨ ਨੰ: 121***

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

———

**ਪੰਜਵੇਂ ਤਨਖਾਹ ਕਮਿਸ਼ਨ ਦੀ ਸਿਫਾਰਸ਼ ਨੂੰ ਲਾਗੂ ਕਰਨਾ**

**122. ਸਰਦਾਰ ਬਲਬੀਰ ਸਿੰਘ ਸਿੱਧੂ :** ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਸਿਫਾਰਸ਼ ਨੰ: 6.52 ਉੱਤੇ ਕਾਰਵਾਈ ਕਰਦੇ ਹੋਏ ਕਰਮਚਾਰੀਆਂ ਅਤੇ ਪੈਨਸ਼ਨਰਜ਼ ਨੂੰ ਕੈਸ਼ਲੈਸ ਟ੍ਰੀਟਮੈਂਟ ਦੀ ਸਹੂਲਤ ਦੇਣ ਦੇ ਮੰਤਵ ਨਾਲ ਸਪੈਸ਼ਲਾਈਜ਼ਡ ਹਸਪਤਾਲਾਂ ਦਾ ਪੈਨਲ ਤਿਆਰ ਕਰਨ ਲਈ ਕੋਈ ਕਾਰਵਾਈ ਕੀਤੀ ਗਈ ਹੈ? ਜੇਕਰ ਕੀਤੀ ਗਈ ਹੈ ਤਾਂ ਉਸਦੇ ਵੇਰਵੇ ਦਿੱਤੇ ਜਾਣ।

**ਸ਼੍ਰੀ ਸੁਰਜੀਤ ਕੁਮਾਰ ਜਿਆਨੀ (ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ) :** ਸ਼੍ਰੀਮਾਨ ਜੀ, ਪੰਜਵੇਂ ਤਨਖਾਹ ਕਮਿਸ਼ਨ ਦੀ ਸਿਫਾਰਿਸ਼ ਨੰ: 6.52 ਦੇ ਅਨੁਸਾਰ ਸਿਹਤ ਵਿਭਾਗ, ਪੰਜਾਬ ਵੱਲੋਂ ਮੈਡੀਕਲ ਪ੍ਰਤੀ ਪੂਰਤੀ ਦੀ ਬਜਾਇ ਪੰਜਾਬ ਸਰਕਾਰ ਦੇ ਕਰਮਚਾਰੀਆਂ ਅਤੇ ਪੈਨਸ਼ਨਰਾਂ ਲਈ ਇੱਕ ਕੈਸ਼ਲੈਸ ਹੈਲਥ ਇੰਸ਼ੋਰੈਂਸ ਸਕੀਮ ਤਿਆਰ ਕੀਤੀ ਜਾ ਰਹੀ ਹੈ।

———

**ਬਿਨਾਂ ਨਿਸ਼ਾਨ ਪ੍ਰਸ਼ਨ ਨੰ: 123****

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

———

**ਰੇਲਵੇ ਲਾਈਨ ਉਤੇ ਰੇਲਵੇ ਓਵਰ ਬਰਿੱਜ ਬਣਾਉਣਾ**

**125. ਸ਼੍ਰੀ ਰਜਨੀਸ਼ ਕੁਮਾਰ :** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

ੳ) ਮੁਕੇਰੀਆਂ ਤੋਂ ਗੁਰਦਾਸਪੁਰ ਰੋਡ ਤੇ ਰੇਲਵੇ ਲਾਈਨ ਉੱਤੇ ਬਣ ਰਹੇ ਰੇਲਵੇ ਓਵਰ ਬ੍ਰਿਜ ਨੂੰ ਕਦੋਂ ਤੱਕ ਮੁਕੰਮਲ ਕੀਤਾ ਜਾਵੇਗਾ?

---

*For reply to this Unstarred Question No. 121 and reply thereto please see Appendix to this Debates.

**For Unstarred Question No.123 and reply thereto please see Appendix to this debates.

[ ਸ਼੍ਰੀ ਰਜਨੀਸ਼ ਕੁਮਾਰ ]

ਅ) ਰੇਲਵੇ ਲਾਈਨ ਤੋਂ ਸ਼ਹਿਰ ਮੁਕੇਰੀਆਂ ਤੱਕ ਬਣ ਰਹੀ ਸੜਕ ਦੀ ਚੌੜਾਈ ਕਿੰਨੀ ਹੋਵੇਗੀ ਅਤੇ ਇਸ ਸਬੰਧੀ ਐਕਵਾਇਰ ਕੀਤੀ ਗਈ ਜ਼ਮੀਨ ਅਤੇ ਜ਼ਮੀਨ ਦੇ ਮਾਲਕਾਂ ਨੂੰ ਦਿੱਤੇ ਜਾਣ ਵਾਲੇ ਮੁਆਵਜ਼ੇ ਦੇ ਵੇਰਵੇ ਕੀ ਹਨ ?

**ਸਰਦਾਰ ਜਨਮੇਜਾ ਸਿੰਘ ਸੇਖੋਂ :** ਸ਼੍ਰੀਮਾਨ ਜੀ, (ੳ) ਮੁਕੇਰੀਆਂ ਤੋਂ ਗੁਰਦਾਸਪੁਰ ਰੋਡ ਤੇ ਰੇਲਵੇ ਲਾਈਨ ਉੱਤੇ ਬਣ ਰਹੇ ਰੇਲਵੇ ਓਵਰ ਬ੍ਰਿਜ ਦੀਆਂ ਅਪਰੋਚਾਂ ਅਤੇ ਰੇਲਵੇ ਪੋਰਸ਼ਨ ਦਾ ਕੰਮ ਕ੍ਰਮਵਾਰ ਸਤੰਬਰ, 2014 ਅਤੇ ਨਵੰਬਰ 2014 ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ।

(ਅ) ਰੇਲਵੇ ਲਾਈਨ ਤੋਂ ਸ਼ਹਿਰ ਮੁਕੇਰੀਆਂ ਤੱਕ ਬਣ ਰਹੀ ਸੜਕ ਦੀ ਚੌੜਾਈ 3.50 ਮੀਟਰ ਹੋਵੇਗੀ। ਇਸ ਸਬੰਧੀ ਕੋਈ ਜਗ੍ਹਾ ਐਕਵਾਇਰ ਨਹੀਂ ਕੀਤੀ ਗਈ ਹੈ, ਇਸ ਲਈ ਕੋਈ ਮੁਅਵਜ਼ਾ ਵੀ ਨਹੀਂ ਦਿੱਤਾ ਜਾਣਾ ਹੈ।

---

## ਪਾਣੀ ਸਾਫ਼ ਕਰਨ ਲਈ ਟਰੀਟਮੈਂਟ ਪਲਾਂਟ ਲਗਾਉਣਾ

**126. ਸ਼੍ਰੀ ਰਜਨੀਸ਼ ਕੁਮਾਰ :** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਹਲਕਾ ਮੁਕੇਰੀਆਂ ਦੇ ਬਲਾਕ ਮੁਕੇਰੀਆਂ ਅਧੀਨ ਪੈਂਦੇ ਪਿੰਡ ਖਿੱਚੀਆਂ ਵਿੱਚ ਪਾਣੀ ਸਾਫ ਕਰਨ ਵਾਲੇ ਟਰੀਟਮੈਂਟ ਪਲਾਂਟ ਨੂੰ ਕਦੋਂ ਤੱਕ ਮੁਕੰਮਲ ਕਰ ਦਿੱਤਾ ਜਾਵੇਗਾ;

ਅ) ਉਪਰੋਕਤ ਪਲਾਂਟ ਦੇ ਪੂਰਾ ਨਾ ਹੋਣ ਕਾਰਨ ਮੁਹੱਲਾ ਗੁਰਦੇਵਪੁਰਾ ਅਤੇ ਨਜ਼ਦੀਕੀ ਸਥਾਨਾਂ ਤੇ ਫੈਲ ਰਹੀ ਗੰਦਗੀ ਨੂੰ ਦੂਰ ਕਰਨ ਲਈ ਸਰਕਾਰ ਵੱਲੋਂ ਕੀ ਉਪਰਾਲੇ ਕੀਤੇ ਗਏ ਹਨ?

**ਸ਼੍ਰੀ ਅਨਿਲ ਜੋਸ਼ੀ :** (ੳ) ਹਲਕਾ ਮੁਕੇਰੀਆਂ ਦੇ ਅਧੀਨ ਪੈਂਦੇ ਪਿੰਡ ਖਿੱਚੀਆਂ ਵਿੱਚ ਕਸਬਾ ਮੁਕੇਰੀਆਂ ਲਈ ਜੋ ਸੀਵੇਜ ਟਰੀਟਮੈਂਟ ਪਲਾਂਟ ਦਾ ਕੰਮ ਚੱਲ ਰਿਹਾ ਹੈ, ਮਿਤੀ 30.09.2014 ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

(ਅ) ਕਸਬਾ ਮੁਕੇਰੀਆਂ ਦੇ ਮੁਹੱਲਾ ਗੁਰਦੇਵਪੁਰਾ ਵਿਖੇ ਮੇਨ ਪੰਪਿੰਗ ਸਟੇਸ਼ਨ ਬਣਾਇਆ ਹੋਇਆ ਹੈ, ਜਿਸ ਦਾ ਪਾਣੀ ਇਸ ਮੁਹੱਲੇ ਵਿੱਚ ਇੱਕਠਾ ਹੁੰਦਾ ਹੈ। ਮੇਨ ਪੰਪਿੰਗ ਸਟੇਸ਼ਨ ਤੋਂ ਲੈ ਕੇ ਸੀਵੇਜ ਟਰੀਟਮੈਂਟ ਪਲਾਂਟ ਤੱਕ

ਰਾਇਜਿੰਗ ਮੇਨ ਲੱਗੀ ਹੋਈ ਹੈ। ਇਸ ਵਿੱਚ ਸਿਰਫ ਰੇਲਵੇ ਕਰਾਸਿੰਗ ਪੈਂਡਿੰਗ ਹੈ ਜੋ ਕਿ ਰੇਲਵੇ ਵਿਭਾਗ ਵੱਲੋਂ ਕੀਤੀ ਜਾਣੀ ਹੈ। ਇਹ ਰੇਲਵੇ ਕਰਾਸਿੰਗ ਮਿਤੀ 31.12.2014 ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ। ਰੇਲਵੇ ਅਧਿਕਾਰੀਆਂ ਨਾਲ ਤਾਲਮੇਲ ਕਰਕੇ ਇਸ ਨੂੰ ਜਲਦੀ ਮੁਕੰਮਲ ਕਰਵਾਉਣ ਦੇ ਉਪਰਾਲੇ ਕੀਤੇ ਜਾ ਰਹੇ ਹਨ।

ਇਹ ਰੇਲਵੇ ਕਰਾਸਿੰਗ ਹੋਣ ਨਾਲ ਜੋ ਮੁਹੱਲੇ ਵਿੱਚ ਪਾਣੀ ਇਕੱਠਾ ਹੁੰਦਾ ਹੈ, ਨੂੰ ਨਾਲ ਲਗਦੀ ਡਰੇਨ ਵਿੱਚ ਸੁੱਟਿਆ ਜਾਵੇਗਾ ਅਤੇ ਇਸ ਇਕੱਠੇ ਹੁੰਦੇ ਪਾਣੀ ਦਾ ਵੀ ਹੱਲ ਹੋ ਜਾਵੇਗਾ।

———

## ਬਿਨਾਂ ਨਿਸ਼ਾਨ ਪ੍ਰਸ਼ਨ ਨੰ: 127*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ।)

———

## ਹਲਕਾ ਮੁਕੇਰੀਆਂ ਦੇ ਟਿਊਬਵੈਲ ਚਾਲੂ ਕਰਨਾ

**128. ਸ਼੍ਰੀ ਰਜਨੀਸ਼ ਕੁਮਾਰ :** ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਅਧੀਨ ਪੈਂਦੇ ਪਿੰਡਾਂ ਸਿੰਬਲੀ ਭਲੋਵਾਲ ਅਤੇ ਨੋਸ਼ਹਿਰਾ ਵਿੱਚ ਲੱਗੇ ਟਿਊਬਵੈਲਾਂ ਨੂੰ ਕਦੋਂ ਤੱਕ ਚਾਲੂ ਕਰ ਦਿੱਤਾ ਜਾਵੇਗਾ?

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਹਲਕਾ ਮੁਕੇਰੀਆਂ ਦੇ ਬਲਾਕ ਹਾਜੀਪੁਰ ਅਧੀਨ ਪੈਂਦੇ ਪਿੰਡਾਂ ਨੋਸ਼ਹਿਰਾ ਸਿੰਬਲੀ ਅਤੇ ਭਲੋਵਾਲ ਦੇ ਟਿਊਬਵੈਲ ਹੁਣ ਚਾਲੂ ਹਾਲਤ ਵਿਚ ਹਨ।

———

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਜ਼ੀਰੋ ਆਵਰ।

**ਮਾਨਯੋਗ ਸਪੀਕਰ :** ਜ਼ੀਰੋ ਆਵਰ ਜਾਂਦਾ ਨਹੀਂ ਤੁਹਾਡਾ ਪਰ ਥੋੜ੍ਹਾ ਜਿਹਾ ਕੰਮ ਨਿਬੇੜ ਲੈਣ ਦਿਓ।

———

*For Unstarred Question No. 127 and reply thereto please see Appendix to this Debates.

## ANNOUNCEMENT BY THE SPEAKER

**ਮਾਨਯੋਗ ਸਪੀਕਰ :** ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 203 ਅਧੀਨ ਸਾਲ 2013-14 ਲਈ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਕਮੇਟੀ ਦੀ 40ਵੀਂ ਰਿਪੋਰਟ ਪੇਸ਼ ਕਰਦਾ ਹਾਂ।

―――――

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ :** ਮੇਜ਼ ਤੇ ਰੱਖੇ ਜਾਣ ਵਾਲੇ ਕਾਗਜ਼ ਪੱਤਰ। ਸ਼੍ਰੀ ਮਦਨ ਮੋਹਨ ਮਿੱਤਲ ਜੀ।

**ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) :** ਸ਼੍ਰੀਮਾਨ ਜੀ, ਮੈਂ -

1. ਪੰਜਾਬ ਪੰਚਾਇਤ ਸਮਿਤੀ ਅਤੇ ਜਿਲ੍ਹਾ ਪਰੀਸ਼ਦਾਂ ਦੇ ਵਿੱਤ, ਬਜਟ ਅਤੇ ਲੇਖੇ ਨਿਯਮ, 2014 ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਪੰਜਾਬ ਪੰਚਾਇਤੀ ਰਾਜ ਐਕਟ, 1994 ਦੀ ਧਾਰਾ 227 (3) ਅਧੀਨ ਲੋੜੀਂਦਾ ਹੈ।
2. ਸਾਲਾਂ 2009-10 ਅਤੇ 2010-11 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਵੱਖਰੀ ਆਡਿਟ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਮਨੁੱਖੀ ਅਧਿਕਾਰ ਦੀ ਸੁਰੱਖਿਆ ਐਕਟ, 1953 ਦੀ ਧਾਰਾ 35 (4) ਅਧੀਨ ਲੋੜੀਂਦਾ ਹੈ।
3. ਸਾਲ 2010-11 ਲਈ ਪੰਜਾਬ ਐਗਰੋ ਫੂਡ ਗ੍ਰੇਨ ਕਾਰਪੋਰੇਸ਼ਨ ਲਿਮਟਿਡ ਦੀ 9ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619- (ੳ) ਅਧੀਨ ਲੋੜੀਂਦਾ ਹੈ।

4. ਸਾਲ 2012-13 ਲਈ ਪੰਜਾਬ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਲਿਮਟਿਡ ਦੀ 47ਵੀਂ ਸਾਲਾਨਾ ਰਿਪੋਰਟ ਅਤੇ ਲੇਖੇ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

5. 1.4.2013 ਤੋਂ 31.12.2013 ਬਜਟ (2013-2014) ਦੇ ਸਬੰਧ ਵਿਚ ਪ੍ਰਾਪਤੀਆਂ ਅਤੇ ਖਰਚਿਆਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਮੈਨੇਜਮੈਂਟ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

6. ਸਾਲ 2012-13 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ, ਚੰਡੀਗੜ੍ਹ ਦੀ 47ਵੀਂ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-(ੳ) ਅਧੀਨ ਲੋੜੀਂਦਾ ਹੈ।

7. ਸਾਲਾਂ 2009-10, 2010-11, 2011-12 ਅਤੇ 2012-13 ਲਈ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਲਿਮਟਿਡ ਦੀ ਸਾਲਾਨਾ ਪ੍ਰਬੰਧਕੀ ਰਿਪੋਰਟਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619- (ੳ) ਅਧੀਨ ਲੋੜੀਂਦਾ ਹੈ।

8. ਸਾਲ 2011-12 ਲਈ ਗਰੇਟਰ ਮੁਹਾਲੀ ਖੇਤਰੀ ਵਿਕਾਸ ਅਥਾਰਟੀ (ਗਮਾਡਾ) ਦੀ ਸਾਲਾਨਾ ਰਿਪੋਰਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

9. ਸਾਲਾਂ 2011-12 ਅਤੇ 2012-13 ਲਈ ਪੰਜਾਬ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਅਥਾਰਟੀ (ਪੁੱਡਾ) ਦੀ ਸਾਲਾਨਾ

ਰਿਪੋਰਟਾਂ, ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 54 (2) ਅਧੀਨ ਲੋੜੀਂਦਾ ਹੈ।

10. ਸਾਲਾਂ 2009-10, 2010-11 ਅਤੇ 2011-12 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੁਆਰਾ ਪ੍ਰਾਪਤ ਕੀਤੀਆਂ ਗਈਆਂ ਗ੍ਰਾਂਟਾਂ ਦੀ ਵਰਤੋਂ ਤੇ ਆਡਿਟ ਪ੍ਰੇਖਣ ਅਤੇ ਇਸ ਤੇ ਅਲੋਚਨਾਤਮਕ ਨੋਟ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 34 (5) ਅਧੀਨ ਲੋੜੀਂਦਾ ਹੈ।

11. ਸਾਲਾਂ 2007-08, 2008-09, 2009-10, 2010-11 ਅਤੇ 2011-12 ਲਈ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੀਆਂ ਸਾਲਾਨਾ ਰਿਪੋਰਟਾਂ ਅਤੇ ਉਨ੍ਹਾਂ ਦੀਆਂ ਪ੍ਰਾਪਤੀਆਂ ਦਾ ਸਾਰ ਸਦਨ ਦੀ ਮੇਜ਼ ਤੇ ਰੱਖਦਾ ਹਾਂ, ਜਿਵੇਂ ਕਿ ਹਰਿਆਣਾ ਅਤੇ ਪੰਜਾਬ ਖੇਤੀਬਾੜੀ ਯੂਨੀਵਰਸਿਟੀਜ਼ ਐਕਟ, 1970 ਦੀ ਧਾਰਾ 39 (3) ਅਧੀਨ ਲੋੜੀਂਦਾ ਹੈ।

---

## MATTERS RAISED DURING ZERO HOUR AND REPLIES THERETO BY THE DEPUTY CHIEF MINISTER AND MINISTER

**ਮਾਨਯੋਗ ਸਪੀਕਰ :** ਨੈਕਸਟ ਆਈਟਮ, ਜ਼ੀਰੋ ਆਵਰ। ਹਾਂ ਜੀ, ਸਰਦਾਰ ਬਲਬੀਰ ਸਿੰਘ ਸਿੱਧੂ ਜੀ।

**ਸਰਦਾਰ ਬਲਬੀਰ ਸਿੰਘ ਸਿੱਧੂ :** ਧੰਨਵਾਦ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ :** ਪਰ ਅਖਬਾਰ ਵਾਲਾ ਮਸਲਾ ਨਹੀਂ। ਪੜ੍ਹਨਾ ਨਹੀਂ, ਮਤਲਬ ਜ਼ੁਬਾਨੀ ਬੋਲ ਲਵੋ।

**ਸਰਦਾਰ ਬਲਬੀਰ ਸਿੰਘ ਸਿੱਧੂ :** ਅਖਬਾਰ ਵਾਲਾ ਮਸਲਾ ਨਹੀਂ ਜੀ। ਮੈਂ ਤੁਹਾਨੂੰ ਦੱਸਣਾ ਹੀ ਹੈ ਕਿ ਸਰਕਾਰ ਨੇ ਪਿਛਲੇ ਦਿਨਾਂ ਦੇ ਵਿੱਚ ਪਰਵਾਸੀ ਸੰਮੇਲਨ ਕਰਵਾਏ। ਖਾਸ ਤੌਰ ਤੇ ਪਰਵਾਸੀਆਂ ਦੀ ਜਾਇਦਾਦ ਵਾਸਤੇ ਸਰਕਾਰ ਨੇ ਬਹੁਤ ਉਪਰਾਲੇ ਕਰਨ ਦੀ ਕੋਸ਼ਿਸ਼ ਕੀਤੀ। ਦੂਸਰਾ, ਡਿਫੈਂਸ ਪਰਸਨ ਹਨ, ਉਹ ਫੌਜ ਵਿੱਚ ਦੇਸ਼ ਦੀ ਚੰਗੀ ਸੇਵਾ ਕਰਕੇ ਆਉਂਦੇ ਹਨ। ਉਨ੍ਹਾਂ ਵਾਸਤੇ ਸਰਕਾਰ ਨੇ ਬੜੇ ਉਪਰਾਲੇ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਰ ਮੈਂ ਤੁਹਾਡੇ ਧਿਆਨ ਵਿੱਚ ਇੱਕ ਐਸਾ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਇੱਕ ਬਰਗੇਡੀਅਰ ਨਵਾਬ ਸਿੰਘ ਹੈ, ਜਿਨ੍ਹਾਂ ਨੇ 36 ਸਾਲ ਇਸ ਦੇਸ਼ ਅਤੇ ਕੌਮ ਦੀ ਸੇਵਾ ਕੀਤੀ। ਉਨ੍ਹਾਂ ਦਾ ਮੁਹਾਲੀ ਦੇ ਸੈਕਟਰ 71 ਵਿੱਚ ਇੱਕ ਮਕਾਨ ਸੀ। ਉਹ ਕੁਦਰਤੀ ਵਿਦੇਸ਼ ਚਲੇ ਗਏ। ਉਸ ਦੇ ਵਿਦੇਸ਼ ਜਾਣ ਤੋਂ ਬਾਅਦ ਇੱਕ ਗੈਂਗ ਨੇ ਉਨ੍ਹਾਂ ਦੇ ਨਾਮ ਦੇ ਫਰਜ਼ੀ ਡਾਕੂਮੈਂਟ ਬਣਾ ਕੇ, ਈਵਨ ਬੈਂਕ ਖਾਤਾ ਤੱਕ ਖੁਲ੍ਹਵਾ ਕੇ ਉਸ ਮਕਾਨ ਨੂੰ ਟਰਾਂਸਫਰ ਕਰਵਾਉਣ ਲਈ ਪੂਰਾ ਪੁਲੰਦਾ ਤਿਆਰ ਕਰ ਲਿਆ। ਈਵਨ ਬਿਆਨਾ ਤੱਕ ਹੋ ਗਿਆ। ਕੁਦਰਤੀ ਬੈਂਕ ਵਾਲੇ ਉਨ੍ਹਾਂ ਦੇ ਘਰ ਅਕਾਊਂਟ ਵਾਸਤੇ ਵੈਰੀਫਾਈ ਕਰਨ ਗਏ। ਘਰ ਉਨ੍ਹਾਂ ਦੀ ਭਤੀਜੀ ਸੀ। ਉਹ ਕਹਿੰਦੀ ਕਿ ਮੇਰੇ ਅੰਕਲ ਤਾਂ ਬਾਹਰ ਗਏ ਹੋਏ ਹਨ। ਇਹ ਅਕਾਉਂਟ ਕਿਸ ਨੇ ਖੁਲ੍ਹਵਾਇਆ। ਉਸ ਨੇ ਫੋਨ ਕੀਤਾ। ਫੋਨ ਤੋਂ ਇਮੀਜੇਟਲੀ ਬਾਅਦ ਉਹ ਵਾਪਸ ਆਏ। ਉਹ ਚਾਰ ਬੰਦੇ ਰੈਡ ਹੈਂਡਿਡ ਗਮਾਡਾ ਦੇ ਵਿੱਚ ਫਿਕਟੀਸ਼ੀਅਸ਼ ਫਾਈਲ ਦੇ ਨਾਲ ਫੜ੍ਹੇ ਗਏ। ਟ੍ਰਿਬਿਊਨ ਅਖਬਾਰ ਨੇ ਇਹ ਲਿਖਿਆ ਹੈ। ਉਹ ਫੜ੍ਹੇ ਗਏ ਔਰ ਉਥੇ ਕਿਸੇ ਬਾਰਸੂਖ ਬੰਦੇ ਦਾ ਫੋਨ ਆਇਆ ਔਰ ਉਹ ਛੱਡ ਦਿੱਤੇ ਗਏ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਕੋਈ ਬੰਦੇ ਹੋਰ ਨਹੀਂ। ਸਾਡੇ ਡਿਪਟੀ ਸੀ.ਐਮ. ਸਾਹਿਬ ਬੈਠੇ ਹਨ। ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਹ ਇਲੈਕਸ਼ਨ ਦੌਰਾਨ ਇੱਕ ਬੜੀ ਵੱਡੀ ਯੂਥ ਰੈਲੀ ਦੇ ਵਿੱਚ ਗਏ ਸਨ।

**ਮਾਨਯੋਗ ਸਪੀਕਰ :** ਗਏ, ਨਾ ਗਏ ਇਹ ਵੱਖਰੀ ਗੱਲ ਹੈ। .....(ਵਿਘਨ)...... ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਸੁਣੋ, ਸਰ। ਜਿਹੜਾ ਉਸ ਵਿੱਚ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਮੇਨ ਬੰਦਾ ਹੈ, ਉਹ ਹਰਜਿੰਦਰ ਸਿੰਘ ਯੂਥ ਅਕਾਲੀ ਦਲ ਦਾ ਵਾਈਸ ਪ੍ਰੈਜ਼ੀਡੈਂਟ ਹੈ .....(ਵਿਘਨ)....

**Mr. Speaker :** He is not present in the House ....(interruptions) .... He is not present in the House.

**ਸਰਦਾਰ ਬਲਬੀਰ ਸਿੰਘ ਸਿੱਧੂ :** ਪਰਚਾ ਦਰਜ ਹੋਇਆ। ਮੈਂ ਇਹ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਕੋਲ ਹੋਮ ਡਿਪਾਰਟਮੈਂਟ ਵੀ ਹੈ। ਕੀ ਇਹ ਉਸ ਬੰਦੇ ਨੂੰ ਦੁਬਾਰਾ ਫੜਨਗੇ ਜਾਂ ਜਿਹੜੇ ਬੰਦੇ ਕਲਪਰਿਟ ਹਨ ....(ਵਿਘਨ).... ਉਨ੍ਹਾਂ ਨੂੰ ਨੰਗੇ ਕਰਨਗੇ .....(ਵਿਘਨ).... ਕੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ ... (ਵਿਘਨ)... ਪੂਰੇ ਐਨ.ਆਰ.ਆਈ. .....(ਵਿਘਨ)..... ** * *

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਨਵੀਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ .......(ਵਿਘਨ)....

**ਮਾਨਯੋਗ ਸਪੀਕਰ :** ਤੁਹਾਡਾ ਪੁਆਇੰਟ ਆ ਗਿਆ ਹੈ, please sit down. Nothing should be recorded. ਹੁਣ ਸਿੱਧੂ ਸਾਹਿਬ ਦਾ ਕੁਝ ਵੀ ਰਿਕਾਰਡ ਨਹੀਂ ਹੋਣਾ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਨਵੀਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ :** ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਦਾ ਹਾਂ ....(ਵਿਘਨ).... ਜਾਖੜ ਸਾਹਿਬ, ਮੇਰੀ ਬੇਨਤੀ ਸੁਣ ਲਵੋ। ਸਾਰੇ ਹਿੰਦੁਸਤਾਨ ਵਿੱਚ ਇਸ ਤਰ੍ਹਾਂ ਦੀਆਂ ਕੋਈ ਨਾ ਕੋਈ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ....(ਵਿਘਨ).... Before coming to the office, let me finish. ਮੇਰੀ ਗੱਲ ਸੁਣ ਲਵੋ ਨਾ। .....(ਵਿਘਨ)..... ਸਿੱਧੂ ਸਾਹਿਬ, ਮੇਰੀ ਬੇਨਤੀ ਸੁਣ ਲਵੋ .....(ਵਿਘਨ).... ਤੁਸੀਂ ਬਿਰਗੇਡੀਅਰ .....(ਵਿਘਨ).... ਸਪੀਕਰ ਸਾਹਿਬ, ਮੇਰੀ ਬੇਨਤੀ ਸੁਣ ਲਈ ਜਾਵੇ।

**Mr. Speaker :** Please sit down. ਸਿੱਧੂ ਸਾਹਿਬ, ਤੁਹਾਡਾ ਪੁਆਇੰਟ ਆ ਗਿਆ ਹੈ। ਜ਼ਰੂਰੀ ਨਹੀਂ ਕਿ ਜਵਾਬ ਦਿੱਤਾ ਜਾਵੇ। Please sit down.

---

**Not recorded as ordered by the Chair.

....(ਵਿਘਨ)....ਸਿੱਧੂ ਸਾਹਿਬ, ਤੁਹਾਡਾ ਪੁਆਇੰਟ ਸੁਣ ਲਿਆ ਹੈ ....(ਵਿਘਨ).... ਸੁਣ ਵੀ ਲਿਆ ਹੈ, ਤੁਹਾਡਾ ਪੁਆਇੰਟ ਵੀ ਆ ਗਿਆ ਹੈ ....(ਵਿਘਨ)....

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਨਵੀਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ :** ਮੇਰੀ ਗੱਲ ਤਾਂ ਸੁਣ ਲਵੋ। ਮੈਂ ਤੁਹਾਡੀ ਮਦਦ ਹੀ ਕਰ ਰਿਹਾ ਹਾਂ। ....(ਵਿਘਨ)... ਸਪੀਕਰ ਸਾਹਿਬ, ਇਹ ਮੇਰੀ ਗੱਲ ਤਾਂ ਸੁਣਦੇ ਨਹੀਂ। ਮੈਂ ਤਾਂ ਇਨ੍ਹਾਂ ਦੇ ਨਾਲ ਰਲਣ ਲੱਗਿਆ ਹਾਂ। (ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਚੇਅਰ ਨੂੰ ਐਡਰੈਸ ਕਰੋ। ਜੇ ਤੁਸੀਂ ਉਨ੍ਹਾਂ ਨੂੰ ਐਡਰੈਸ ਕਰਨ ਲੱਗ ਜਾਂਦੇ ਹੋ ਤਾਂ ਮਸਲਾ ਹੋਰ ਉਲਝ ਜਾਂਦਾ ਹੈ।

**ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ ਅਤੇ ਨਵੀਂ ਤੇ ਨਵਿਆਉਣਯੋਗ ਊਰਜਾ ਸਰੋਤ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਜਿਹੜਾ ਮੁੱਦਾ ਸਤਿਕਾਰਯੋਗ ਮੈਂਬਰ ਸਾਹਿਬ ਨੇ ਉਠਾਇਆ ਹੈ। ਮੈਨੂੰ ਹੁਣੇ ਬ੍ਰਿਗੇਡੀਅਰ ਨਵਾਬ ਸਿੰਘ ਜੀ ਮਿਲ ਕੇ ਗਏ ਹਨ ਅਤੇ ਉਨ੍ਹਾਂ ਦੇ ਨਾਲ ਸਰਦਾਰ ਰਵਿੰਦਰ ਪੰਨੂੰ ਜੀ ਹਨ। ਉਹ ਇਸ ਵੇਲੇ ਐਸ.ਐਸ.ਪੀ. ਦਫਤਰ ਵਿਖੇ ਬੈਠੇ ਹਨ। ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੂੰ ਉਹ ਸੈਸ਼ਨ ਤੋਂ ਬਾਅਦ ਮਿਲ ਰਹੇ ਹਨ। ਸਖ਼ਤ ਹਦਾਇਤਾਂ ਕਰ ਦਿੱਤੀਆਂ ਹਨ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਵੱਲੋਂ ਮੈਂ ਆਲਰੇਡੀ ਕਿਹਾ ਹੈ ਕਿ ਜੇ ਉਨ੍ਹਾਂ ਨਾਲ ਕਿਸੇ ਤਰੀਕੇ ਦੀ ਗੜਬੜ ਹੋਈ ਤਾਂ ਸਖ਼ਤ ਤੋਂ ਸਖ਼ਤ ਕਾਰਵਾਈ ਕੀਤੀ ਜਾਵੇਗੀ। He has gone as a satisfied man. So, I am saying why to sensationalize this issue. We are in agreement with you. I agree with you, Let the result come. ਉਸ ਦੀ ਕਾਰਵਾਈ ਹੋਵੇਗੀ ਪ੍ਰੰਤੂ ਜਾਂ ਤਾਂ ਇਹ ਹੋਵੇ ਕਿ ਉਹ ਨਹੀਂ ਆਏ। He has come to us.

**ਮਾਨਯੋਗ ਸਪੀਕਰ :** ਠੀਕ ਹੈ। ਹਾਂ ਜੀ, ਮੋਫਰ ਸਾਹਿਬ ਜੀ। ਨਹੀਂ ਸਿੱਧੂ ਸਾਹਿਬ, ਤੁਹਾਡਾ ਹੋ ਗਿਆ ਹੈ। ਹਾਂ ਜੀ, ਮੋਫਰ ਸਾਹਿਬ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਇਕ ਅਹਿਮ ਮਸਲਾ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਘੱਗਰ ਦਰਿਆ ਦਾ ਇੰਨਾ ਬੁਰਾ ਹਾਲ ਹੈ ਕਿ ਇਹ ਮੇਰੇ ਇਲਾਕੇ ਵਿਚ

[ ਸਰਦਾਰ ਅਜੀਤ ਇੰਦਰ ਸਿੰਘ ਮੋਫਰ ]

ਆਲੋਪੁਰ ਪਿੰਡ ਤੋਂ ਚਲਦਾ ਹੈ ਤੇ ਹਰ ਰੋਜ਼ ਇਕ ਮੌਤ ਇਕ ਪਿੰਡ ਦੇ ਵਿਚ ਹੋ ਰਹੀ ਹੈ। ਪਿਛਲੇ ਹਫਤੇ ਵਿਚ ਪੰਜ ਮੌਤਾਂ ਹੋਈਆਂ ਹਨ। ਮੈਨੂੰ ਅਫਸੋਸ ਹੁੰਦਾ ਹੈ ਜਦੋਂ ਮੈਂ ਭੋਗ ਦੇ ਉਤੇ ਜਾਂਦਾ ਹਾਂ। ਸਪੀਕਰ ਸਾਹਿਬ, ਇਸੇ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਨੇ ਐਸ਼ੋਰੈਂਸ ਦਿੱਤੀ ਸੀ ਕਿ ਦੋ ਸਾਲ ਦੇ ਅੰਦਰ ਅੰਦਰ ਇਹੋ ਜਿਹਾ ਪਾਣੀ ਕਰ ਦਿਆਂਗੇ ਕਿ ਤੁਸੀਂ ਆਪ ਪੀਓਗੇ। ਪਰ ਉਸ ਦਾ ਇੰਨਾ ਬੁਰਾ ਹਾਲ ਹੈ ਅਤੇ ਐਸ਼ੋਰੈਂਸ ਕਮੇਟੀ ਵੀ ਚੁੱਪ ਬੈਠੀ ਹੈ। ਮੈਨੂੰ ਦੱਸੋ ਕਿ ਕਰੋੜਾਂ ਰੁਪਿਆ ਖਰਚ ਹੋ ਰਿਹਾ ਹੈ। ਸਵਾਲ ਪਾਇਆ ਸੀ ਤੇ ਜਵਾਬ ਆਇਆ ਕਿ ਇੰਨੇ ਕਰੋੜ ਰੁਪਏ ਫਲਾਣੇ ਐਫੂਲੈਂਟ ਟ੍ਰੀਟਮੈਂਟ ਪਲਾਂਟ ਦੇ ਉਤੇ ਲਗਾ ਦਿੱਤੇ। ਕੀ ਹੁਣ ਇਹ ਐਸ਼ੋਰੈਂਸ ਦੇਣਗੇ ਕਿ ਇਸ ਉਤੇ ਕਿੰਨਾ ਕੁ ਟਾਈਮ ਲੱਗ ਜਾਵੇਗਾ। 15 ਸਾਲ ਤਾਂ ਮੈਨੂੰ ਹੋ ਗਏ ਹਨ, 1997 ਤੋਂ ਤੁਸੀਂ ਇਥੇ ਕੁਰਸੀ ਉਤੇ ਬੈਠੇ ਹੋ, ਮੈਂ ਵੀ ਤੀਜੀ ਵਾਰੀ ਆ ਗਿਆ ਹਾਂ। ਪਰ ਘੱਗਰ ਦਰਿਆ ਦਾ ਮਾਮਲਾ ਉਥੇ ਉਸੇ ਤਰ੍ਹਾਂ ਖੜ੍ਹਾ ਹੈ, ਬਹੁਤ ਬੁਰਾ ਹਾਲ ਹੈ।

**ਮਾਨਯੋਗ ਸਪੀਕਰ :** ਠੀਕ ਹੈ, ਤੁਹਾਡਾ ਪੁਆਇੰਟ ਆ ਗਿਆ ਹੈ, ਇਹ ਬੜਾ ਸੀਰੀਅਸ ਮੈਟਰ ਹੈ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਡਿਪਟੀ ਸੀ.ਐਮ.ਸਾਹਿਬ ਕਹਿ ਦੇਣ ਕਿ ਇਸ ਦੇ ਬਾਰੇ ਕੀ ਕਰ ਰਹੇ ਹਾਂ।

**ਮਾਨਯੋਗ ਸਪੀਕਰ :** ਮੈਂ ਕਿਸੇ ਨੂੰ ਕੰਪੈਲ ਨਹੀਂ ਕਰ ਸਕਦਾ। ਠੀਕ ਹੈ ਤੁਹਾਡਾ ਪੁਆਇੰਟ ਆ ਗਿਆ ਹੈ, ਭੱਟੀ ਸਾਹਿਬ ਜੀ।

**ਉਪ ਮੁੱਖ ਮੰਤਰੀ (ਸਰਦਾਰ ਸੁਖਬੀਰ ਸਿੰਘ ਬਾਦਲ) :** ਸਪੀਕਰ ਸਾਹਿਬ, ਸੀ.ਐਮ. ਸਾਹਿਬ ਪਰਸਨਲੀ ਇਸ ਮੁੱਦੇ ਨੂੰ, ਇਕੱਲੇ ਘੱਗਰ ਨੂੰ ਹੀ ਨਹੀਂ ਬਲਕਿ ਪੰਜਾਬ ਦੀਆਂ ਜਿੰਨੀਆਂ ਵੀ ਨਹਿਰਾਂ ਹਨ, ਉਨ੍ਹਾਂ ਬਾਰੇ ਹੁਣ ਵੀ ਜਿਹੜੀ ਕੇਂਦਰ ਵਿਚ ਨਵੀਂ ਸਰਕਾਰ ਐਨ.ਡੀ.ਏ.ਦੀ ਆਈ ਹੈ, ਉਸ ਲਈ ਇਹ ਪਹਿਲਾ ਏਜੰਡਾ ਸੀ ਤੇ ਪ੍ਰਾਈਮ ਮਨਿਸਟਰ ਸਾਹਿਬ ਕੋਲ ਗਏ ਸੀ ਤਾਂ ਇਹੋ ਹੀ ਲੈ ਕੇ ਗਏ ਸੀ ਕਿ ਇਸ ਪ੍ਰਾਬਲਮ ਨੂੰ ਸੌਲਵ ਕਰਨ ਵਾਸਤੇ ਸਾਨੂੰ ਲਾਰਜ ਸਕੇਲ ਫੰਡਿੰਗ ਚਾਹੀਦੀ ਹੈ। ਉਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਕੈਂਸਰ ਵਰਗੀਆਂ ਸਾਰੀਆਂ ਬਿਮਾਰੀਆਂ ਇਸ ਪਾਣੀ ਕਰਕੇ ਹੀ ਹਨ। ਸੋ, ਸੀ.ਐਮ. ਸਾਹਿਬ ਤੇ ਅਸੀਂ ਪਲਾਨ ਬਣਾ ਰਹੇ ਹਾਂ ਕਿ ਅਸੀਂ ਸੈਂਟਰ ਦੇ ਪਾਸੋਂ ਹੋਰ ਸਪੈਸ਼ਲ ਪੈਕੇਜ ਲੈ ਕੇ ਆਈਏ ਤਾਂ ਕਿ ਸਾਰੀਆਂ ਰਿਵਰਜ਼ ਦੀ ਕਲੀਨਿੰਗ ਕਰ

ਸਕੀਏ। ਜਿੰਨਾ ਪਿਛਲੇ ਸਮੇਂ ਵਿਚ ਪੰਜ ਛੇ ਸੌ ਕਰੋੜ ਰੁਪਿਆ ਆਇਆ ਸੀ, ਉਹ ਡਿਫਰੈਂਟ ਡਿਫਰੈਂਟ ਸਟੇਜ਼ਿਜ਼ ਦੇ ਉਤੇ ਲੱਗ ਰਿਹਾ ਹੈ। ਹੋ ਕੀ ਰਿਹਾ ਹੈ ਕਿ ਇਕ ਤਾਂ ਇੰਸਡਟਰੀ ਵੇਸਟ ਜਾ ਰਿਹਾ ਹੈ, ਇਕ ਆਪਣਾ ਸੀਵਰੇਜ ਦਾ ਵੇਸਟ ਵੀ ਵਿਚ ਮਿਕਸ ਜਾ ਰਿਹਾ ਹੈ। ਸੋ, ਸੀ.ਐਮ. ਸਾਹਿਬ ਦੀ ਪ੍ਰਾਇਰਟੀਜ਼ ਇਹ ਹੈ ਕਿ ਅਸੀਂ ਇਕਦਮ ਤਾਂ ਹੱਲ ਨਹੀਂ ਕਰ ਸਕਦੇ, ਇਸ ਤਰ੍ਹਾਂ ਦੀ ਗੱਲ ਨਹੀਂ ਹੈ। ਪਰ ਮੈਨੂੰ ਉਮੀਦ ਹੈ ਕਿ ਮੁੱਖ ਮੰਤਰੀ ਜੀ ਗੌਰਮਿੰਟ ਆਫ ਇੰਡੀਆ ਤੋਂ ਕੋਈ ਵੱਡਾ ਪੈਸਾ ਲੈ ਕੇ ਆਉਣਗੇ ਤਾਂ ਕਿ ਇਸ ਇਸ਼ੂ ਦੇ ਉਤੇ ਜਲਦੀ ਤੋਂ ਜਲਦੀ ਕੰਮ ਸ਼ੁਰੂ ਕਰਵਾ ਕੇ ਕੋਈ ਇਸ ਦਾ ਹੱਲ ਕੱਢੀਏ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਆਨਰੇਬਲ ਡਿਪਟੀ ਸੀ.ਐਮ. ਸਾਹਿਬ ਦਾ ਕਿ ਉਨ੍ਹਾਂ ਨੇ ਆਪਣੀ ਚਿੰਤਾ ਇਸ ਵਿਸ਼ੇ ਦੇ ਉਤੇ ਜ਼ਾਹਿਰ ਕੀਤੀ ਹੈ। ਇਨਫੈਕਟ ਪਿਛਲੀ ਵਿਧਾਨ ਸਭਾ ਵਿਚ ਵੀ ਇਹ ਮਸਲਾ ਬੜੀ ਡਿਟੇਲ ਨਾਲ ਡਿਸਕਸ ਹੋਇਆ ਸੀ। If the Deputy Chief Minister would recall ਆਨਰੇਬਲ ਚੀਫ ਮਨਿਸਟਰ ਸਾਹਿਬ ਨੇ ਖੜ੍ਹੇ ਹੋ ਕੇ a resolution was passed in your presence, no, not in your presence (while addressing Hon'ble Speaker) but in earlier Vidhan Sabha in 2010 ਵਿਚ ਆਨਰੇਬਲ ਚੀਫ ਮਨਿਸਟਰ ਨੇ ਮੂਵ ਕੀਤਾ ਸੀ ਤੇ ਉਨ੍ਹਾਂ ਨੇ ਜੈ ਰਾਮ ਰਮੇਸ਼ ਜੀ ਵਾਸਤੇ ਧੰਨਵਾਦ ਦਾ ਮਤਾ ਪਾਇਆ ਸੀ ਕਿ 25 ਪਰਸੈਂਟ ਪੈਸਾ ਹਿੰਦੁਸਤਾਨ ਸਰਕਾਰ ਦਾ ਰਿਵਰ ਪਲਿਊਸ਼ਨ ਨੂੰ ਰੋਕਣ ਵਾਸਤੇ ਜੋ ਐਲੋਕੇਟ ਹੋਇਆ ਸੀ ਤਾਂ ਪੰਜਾਬ ਨੂੰ 2100 ਕਰੋੜ ਰੁਪਿਆ ਹੋਇਆ ਸੀ I had raised the issue regarding Sutlej. ਸਤਲੁਜ ਵਿਚ ਜਿਹੜਾ ਗੰਦੇ ਬੁੱਢੇ ਨਾਲੇ ਦਾ ਪਾਣੀ ਪੈ ਰਿਹਾ ਹੈ, ਉਹ ਉਥੇ ਸਾਡੇ ਪੀਣ ਵਾਲੇ ਪਾਣੀ ਨੂੰ ਵੇਖਿਆ ਵੀ ਨਹੀਂ ਜਾ ਸਕਦਾ, ਪੀਣਾ ਤਾਂ ਬਹੁਤ ਦੂਰ ਦੀ ਗੱਲ ਹੈ। ਇਨ੍ਹਾਂ ਨੇ ਕਿਹਾ ਸੀ ਕਿ ਮੈਂ ਮੈਂਬਰ ਸਾਹਿਬ ਤੁਹਾਨੂੰ ਐਸ਼ੋਅਰ ਕਰਦਾ ਹਾਂ ਕਿ before the elections, i.e. November, 2011 ਦੇ ਵਿਚ ਮੈਂ ਇਨ੍ਹਾਂ ਦਰਿਆਵਾਂ ਵਿਚ, ਸਤਲੁਜ ਵਿੱਚ ਇੱਕ ਬੂੰਦ ਨਹੀਂ ਪੈਣ ਦੇਣੀ। ਇਨਫੈਕਟ ਹਾਊਸ ਕਮੇਟੀ ਦੇ ਵਿਚ, ਸ਼੍ਰੀ ਸੁਰੇਸ਼ ਕੁਮਾਰ ਜੀ ਉਸ ਵੇਲੇ ਪ੍ਰਿੰਸੀਪਲ ਸੈਕਟਰੀ ਸਨ ਤੇ ਉਹ ਵੀ ਨਾਲ ਉਥੇ ਨਾਲੇ ਤੇ ਗਏ ਸੀ। ਇਨ੍ਹਾਂ ਨੇ ਐਕਸਪਲੇਨ ਕੀਤਾ ਸੀ, ਸੀ.ਐਮ.ਸਾਹਿਬ ਨੇ ਕਿਹਾ ਕਿ ਅਸੀਂ ਸਾਰਾ ਇਹ ਪਾਣੀ ਟਰੀਟ ਕਰਕੇ ਇੱਕ ਇਰੀਗੇਸ਼ਨ ਦਾ ਸਿਸਟਮ ਬਣਾ ਰਹੇ ਹਾਂ ਕਿ ਜਿਹੜਾ ਬੁੱਢਾ ਨਾਲਾ ਹੈ, it would be used for irrigation

[ ਸ਼੍ਰੀ ਸੁਨੀਲ ਜਾਖੜ ]

purposes and would not be allowed to go into Sutlej. ਅੱਜ ਵੀ ਉਹ ਮਸਲਾ ਉਥੇ ਹੀ ਖੜ੍ਹਾ ਹੈ। ਜਿਹੜਾ ਹੁਣ ਇਹ ਕਹਿੰਦੇ ਹਨ ਕਿ ਹੋਰ ਵੀ ਵੱਡਾ ਫੰਡ ਲੈ ਕੇ ਆਵਾਂਗਾ, ਤੁਸੀਂ ਰੈਜ਼ੋਲਿਊਸ਼ਨ ਕਢਾ ਕੇ ਦੇਖੋ, since it has been raised, ਜਿਹੜਾ ਜੈਰਾਮ ਰਮੇਸ਼ ਜੀ ਵਾਸਤੇ ਧੰਨਵਾਦ ਦਾ ਮਤਾ ਪਾਸ ਹੋਇਆ ਸੀ, ਉਹ 2100 ਕਰੋੜ ਰੁਪਿਆ ਕਿਉਂ ਵਾਪਸ ਗਿਆ? ਕਿਉਂ ਪੈਸਾ ਰਿਲੀਜ਼ ਨਹੀਂ ਕੀਤਾ ਗਿਆ? ਸੋਮਵਾਰ ਨੂੰ ਜਦੋਂ ਮੈਂ ਪੁਆਇੰਟ ਰੇਜ਼ ਕੀਤਾ ਸੀ ਤਾਂ ਰੌਲਾ ਪੈ ਗਿਆ। ਮੈਂ ਫੇਰ ਸੀ.ਐਮ. ਸਾਹਿਬ ਨੂੰ ਕਿਹਾ ਤਾਂ ਕਹਿਣ ਲੱਗੇ ਕਿ ਉਸ ਵਿੱਚ ਟੈਕਨੀਕਲ ਪ੍ਰਾਬਲਮਜ਼ ਆ ਗਈਆਂ ਹਨ। Sir, there are always technical problems. ਜਿਸ ਦਿਨ ਸਾਡੀ ਕਮੇਟੀ ਮੌਕੇ ਤੇ ਗਈ ਸੀ, it was a House Committee, not a Congress Committee. ਜਿਹੜਾ ਉਥੇ ਐਕਸੀਅਨ ਖੜ੍ਹਾ ਸੀ ਉਹ ਕਹਿਣ ਲੱਗਾ ਕਿ ਜਿਹੜਾ ਇਸ ਦਾ ਪੋਲਿਊਟੈਂਟ ਲੈਵਲ ਹੈ, ਉਹ ਵਿਦਇਨ ਰੀਜ਼ਨੇਬਲ ਲਿਮਟ ਆ ਗਿਆ ਹੈ। Now, it is ok. ਮੈਂ ਕਿਹਾ ਕਿ ਜੇਕਰ ਠੀਕ ਹੈ ਤਾਂ ਤੁਸੀਂ ਮੈਨੂੰ ਪੀ ਕੇ ਦਿਖਾ ਦਿਓ। So, Speaker Sahib, there are always going to be technical problems and there are always some technical explanations but the fact is, ਉਥੇ ਇੰਨਾ ਗੰਦਾ ਪਾਣੀ ਆ ਰਿਹਾ ਹੈ, ਉਸ ਵਾਸਤੇ ਕੋਈ ਕਨਸਰਨ ਹੋਣਾ ਚਾਹੀਦਾ ਹੈ। ਗੰਗਾ ਬਾਰੇ ਇੰਨਾ ਜ਼ਿਆਦਾ ਕਨਸਰਨ ਆ ਰਿਹਾ ਹੈ, ਕਈ ਲੋਕ ਗੰਗਾ ਦੇ ਨਾਂ ਤੇ ਰਾਜਨੀਤੀ ਕਰਦੇ ਫਿਰਦੇ ਹਨ। ਠੀਕ ਹੈ, Ganga is respectable. We respect every drop of water. ਪੰਜਾਬ ਵਿੱਚ ਕਹਿ ਰਹੇ ਸੀ ਕਿ ਦੋ ਬੂੰਦਾਂ ਪੈ ਗਈਆਂ, ਮੈਂ ਕਿਹਾ ਕਿ ਬੜੀ ਮੁਸ਼ਕਿਲ ਨਾਲ ਤਾਂ ਮੀਂਹ ਵਰਨ ਲੱਗਿਆ ਹੈ। ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਪਾਣੀ ਦੀ ਘਾਟ ਹੈ। ਅਸੀਂ ਇੱਕ ਇੱਕ ਬੂੰਦ ਵਾਸਤੇ ਤਰਸ ਰਹੇ ਹਾਂ। So, please do not rubbish it ਕਿ ਹੁਣ ਐਨ.ਡੀ.ਏ. ਦੀ ਸਰਕਾਰ ਆ ਗਈ ਹੈ, ਪੈਸੇ ਦੇ ਦੇਵੇਗੀ। ਆਪਣੀ ਕਮਜ਼ੋਰੀ ਕਰਕੇ ਪੈਸਾ ਮੁੜ ਕੇ ਵਾਪਸ ਗਿਆ ਹੈ। Have it examined. You have not seen that resolution ਜਿਹੜਾ ਜੈਰਾਮ ਰਮੇਸ਼ ਜੀ ਵਾਸਤੇ ਅਸੀਂ ਇੱਥੇ ਹਾਊਸ ਵਿੱਚ ਮਤਾ ਪਾਸ ਕੀਤਾ ਸੀ, ਬਾਦਲ ਸਾਹਿਬ ਨੇ ਮੂਵ ਕੀਤਾ ਸੀ, ਮੈਂ ਤਾਂ ਨਹੀਂ ਕੀਤਾ ਸੀ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਜਿਹੜਾ ਰਿਵਰ ਕਲੀਨਿੰਗ ਦਾ

ਪੈਸਾ ਆਇਆ ਸੀ, ਤੁਸੀਂ ਦੇਖਿਆ ਹੋਵੇਗਾ ਕਿ ਜਿਹੜੇ along the river cities ਹਨ, ਉਥੇ ਸੀਵਰੇਜ ਦਾ ਕੰਮ ਚੱਲ ਰਿਹਾ ਹੈ, it is from that money only. ਸੋ, ਹਾਲੇ ਵੀ what happens ਜਦੋਂ ਕੋਈ ਇੰਨੀ ਵੱਡੀ ਪ੍ਰਾਬਲਮ ਦੇਖਦੇ ਹੋ, the size of the problem, I am not denying that. ਮੈਂ ਬੋਲਣ ਤੋਂ ਪਹਿਲਾਂ ਕਿਹਾ ਸੀ, ਜਥੇਦਾਰ ਜੀ ਦੇ ਹਲਕੇ ਵਿੱਚ ਸੀਵਰੇਜ ਪੈ ਰਿਹਾ ਹੈ, So, all the sewerage is being installed and there are various stages of implementation and we are monitoring it. ਇਹ ਸਾਡੀ ਨੰਬਰ 1 ਪ੍ਰਾਇਰਟੀ ਹੈ and I assure you that we will try our best to complete those projects as soon as possible and whatever more funds are required, ਕਿਉਂਕਿ ਹੁਣ ਤੁਸੀਂ ਤਾਂ ਫੰਡ ਦੇ ਨਹੀਂ ਸਕਦੇ ਕਿਉਂਕਿ ਸਰਕਾਰ ਚੇਂਜ਼ ਹੋ ਗਈ ਹੈ। ਦੂਜੀ ਸਰਕਾਰ ਆਈ ਹੈ, ਅਸੀਂ ਉਸ ਤੋਂ ਫੰਡ ਲੈ ਲਵਾਂਗੇ।

**Shri Sunil Jakhar :** Sir, I have another issue for zero hour but ਮੈਂ ਉਨ੍ਹਾਂ ਨੂੰ ਕਹਿ ਰਿਹਾ ਸੀ ਕਿ ਤੁਸੀਂ ਬਾਅਦ ਵਿੱਚ ਰੇਜ਼ ਕਰ ਲੈਣਾ, since he has raised the issue ਤੁਸੀਂ ਦੇ ਨਹੀਂ ਸਕਦੇ, ਦੂਜੀ ਸਰਕਾਰ ਨੇ ਦਿੱਤਾ ਸੀ, he is talking about setting up of this sewerage treatment plants. ਸਪੀਕਰ ਸਾਹਿਬ, ਇਸੇ 7 ਫਰਵਰੀ ਨੂੰ ਯੂ.ਪੀ.ਏ. ਗੌਰਮਿੰਟ ਨੇ ਪੰਜਾਬ ਵਾਸਤੇ 1200 ਕਰੋੜ ਰੁਪਿਆ for sewerages ਸੈਂਕਸ਼ਨ ਕੀਤਾ ਹੈ।

**ਮਾਨਯੋਗ ਸਪੀਕਰ :** ਜਾਖੜ ਸਾਹਿਬ, ਇਹ ਗੱਲਾਂ ਬਜਟ ਡਿਸਕਸ਼ਨ ਵੇਲੇ ਕਹਿ ਲੈਣਾ। ਤੁਹਾਡੇ ਸਾਥੀਆਂ ਦਾ ਟਾਈਮ ਜ਼ਾਇਆ ਹੋ ਰਿਹਾ ਹੈ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਤੁਸੀਂ ਪੁਆਇੰਟ ਰੇਜ਼ ਕਰਨ ਦਾ ਸਾਨੂੰ ਟਾਈਮ ਹੀ ਨਹੀਂ ਦਿੱਤਾ। ਮੇਰੇ ਕਹਿਣ ਦਾ ਭਾਵ ਇਹ ਸੀ ਕਿ ਉਥੇ ਇਨੀਸ਼ੀਅਲੀ 25 ਪ੍ਰਾਜੈਕਟਾਂ ਵਾਸਤੇ ਮਨਜ਼ੂਰੀ ਹੋਈ ਸੀ। ਇਨ੍ਹਾਂ ਨੇ ਜੋ ਬਣਾਏ ਉਸ ਤੋਂ ਬਾਅਦ ਟੋਟਲ 35 ਗਏ ਹਨ। ਆਨਰੇਬਲ ਡਿਪਟੀ ਸੀ.ਐਮ. ਸਾਹਿਬ, ਜੋਸ਼ੀ ਸਾਹਿਬ, ਗੱਲ ਸੁਣ ਲਓ। ਕੋਡ ਆਫ਼ ਕੰਡਕਟ ਲਾਗੂ ਹੋਣ ਤੋਂ ਪਹਿਲਾਂ 1200 ਕਰੋੜ ਰੁਪਿਆ ਸੈਂਕਸ਼ਨ ਹੋਇਆ। ਸੀ.ਐਮ. ਸਾਹਿਬ ਜਾ ਕੇ ਸਾਰੇ ਪੰਜਾਬ ਵਿੱਚ ਨੀਂਹ ਪੱਥਰ ਰੱਖ ਆਏ। ਉਨ੍ਹਾਂ 35 ਫਾਈਲਾਂ ਵਿਚੋਂ, ਮੇਰੇ ਕੋਲ ਲੇਟੈਸਟ ਇਨਫਰਮੇਸ਼ਨ ਹੈ, ਸਿਰਫ਼ 5 ਫਾਈਲਾਂ ਸੈਂਕਸ਼ਨ ਹੋਈਆਂ ਹਨ।

[ ਸ਼੍ਰੀ ਸੁਨੀਲ ਜਾਖੜ ]

ਬਾਕੀ ਸਾਰੀਆਂ ਦੀਆਂ ਸਾਰੀਆਂ ਰਿਜੈਕਟ ਹੋ ਕੇ ਵਾਪਸ ਆ ਗਈਆਂ। ਦੂਜੀ ਗੱਲ, ਜਿਹੜੇ ਨਵੇਂ ਮੰਤਰੀ ਵੈਂਕਈਆ ਨਾਇਡੂ ਸਾਹਿਬ ਲੱਗੇ ਹਨ, ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਜਵਾਹਰ ਲਾਲ ਨਹਿਰੂ ਅਰਬਨ ਰਿਨਿਊਅਲ ਮਿਸ਼ਨ ਹੈ, ਇਸ ਨੂੰ ਸਕਰੈਪ ਕਰਨ ਲੱਗੇ ਹਾਂ। Either they just want to change the name of the scheme or scrap ਕਰਨ ਲੱਗੇ ਹਨ। ਜਿਹੜੇ ਨੀਂਹ ਪੱਥਰ ਲਗਾਏ ਹਨ, ਇਨ੍ਹਾਂ ਵਾਸਤੇ ਕਦੋਂ ਤੱਕ ਪੈਸਾ ਆਵੇਗਾ, ਕਦੋਂ ਸੀਵਰੇਜ ਟ੍ਰੀਟਮੈਂਟ ਵਾਲਾ ਕੰਮ ਸ਼ੁਰੂ ਹੋਵੇਗਾ। ਮੈਂ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਡਿਪਟੀ ਸੀ.ਐਮ. ਸਾਹਿਬ ਨੇ ਖੜ੍ਹੇ ਹੋ ਕੇ ਐਸ਼ੋਰੈਂਸ ਦਿੱਤੀ ਹੈ, ਮੈਨੂੰ ਵੀ ਇਸੇ ਤਰ੍ਹਾਂ ਹੀ ਖੜ੍ਹੇ ਹੋ ਕੇ ਐਸ਼ੋਰੈਂਸ ਦਿੱਤੀ ਸੀ, may be he has forgotton it. ਸਤੰਬਰ ਵਾਲੇ ਸੈਸ਼ਨ ਵਿੱਚ ਤੁਸੀਂ ਕਿਹਾ ਸੀ ਕਿ ਸੁਨੀਲ ਮੈਨੂੰ ਦੋ ਸਾਲ ਦਾ ਟਾਈਮ ਦਿਓ। ਮੈਂ ਅਬੋਹਰ ਦਾ ਕਰ ਦੇਵਾਂਗਾ। ਧੰਨਵਾਦ, ਇਸ ਚੀਜ਼ ਦਾ। ਅਬੋਹਰ ਦੀ ਫਾਈਲ ਤਾਂ ਪਾਸ ਹੋਈ ਹੈ। ਉਨ੍ਹਾਂ ਪੰਜ ਵਿੱਚ ਸਭ ਤੋਂ ਪਹਿਲੀ ਫਾਈਲ ਅਬੋਹਰ ਦੀ ਸੀ। ਸਪੀਕਰ ਸਾਹਿਬ, ਉਸ ਵਿਚੋਂ ਛੇ ਮਹੀਨੇ ਨਿਕਲ ਗਏ ਹਨ ਪਰ ਹਾਲੇ ਤੱਕ ਉਥੋਂ ਪੈਸੇ ਰਿਲੀਜ਼ ਨਹੀਂ ਹੋਏ। 1200 ਕਰੋੜ ਤੋਂ ਬਾਅਦ ਉਸ ਵਿੱਚ ਇਨ੍ਹਾਂ ਦਾ ਆਪਣਾ ਵੀ ਕੰਟਰੀਬਿਊਸ਼ਨ ਪੈਣਾ ਹੈ, ਮਿਉਂਸਪੈਲਟੀਜ਼ ਦਾ ਕੰਟਰੀਬਿਊਸ਼ਨ ਵੀ ਪੈਣਾ ਹੈ। ਉਸ ਵਾਸਤੇ ਪ੍ਰੋਵੀਜ਼ਨ ਕੀ ਕੀਤੀ ਹੈ, ਇਹ ਮੈਂ ਬਜਟ ਵਿੱਚ ਦੇਖਾਂਗਾ। ਉਹ ਗੱਲ ਬਾਅਦ ਵਿੱਚ ਕਰਾਂਗੇ ਪਰ ਕਹਿਣ ਦਾ ਭਾਵ ਇਹ ਹੈ ਕਿ ਆਨਰੇਬਲ ਡਿਪਟੀ ਚੀਫ਼ ਮਨਿਸਟਰ ਸਾਹਿਬ ਐਸ਼ਿਓਰ ਕਰਨ ਕਿ ਚਾਹੇ ਸੈਂਟਰ ਵਾਲੇ ਜੇ.ਐਨ.ਯੂ.ਆਰ.ਐਮ. ਨੂੰ ਸਕਰੈਪ ਕਰਨ, ਇਹ ਪੈਸੇ ਕਦੋਂ ਤੱਕ ਆਉਣਗੇ, ਜਿਨ੍ਹਾਂ ਦੇ ਤੁਸੀਂ ਨੀਂਹ ਪੱਥਰ ਰੱਖੇ ਹਨ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਜਿਹੜੇ ਪ੍ਰੋਜੈਕਟ ਬਾਰੇ ਅੱਜ ਇਹ ਜ਼ਿਕਰ ਕਰ ਰਹੇ ਹਨ, ਉਦੋਂ ਸੈਂਟਰ ਗੌਰਮਿੰਟ ਵਿੱਚ ਸ਼੍ਰੀ ਕਮਲ ਨਾਥ ਜੀ ਮਨਿਸਟਰ ਸਨ, ਮੈਂ ਉਨ੍ਹਾਂ ਕੋਲ ਪਰਸਨਲੀ ਗਿਆ ਸੀ। ਉਨ੍ਹਾਂ ਨੂੰ ਰਿਕੁਐਸਟ ਕੀਤੀ, ਅਸੀਂ ਸਾਰੀਆਂ ਪ੍ਰੋਜੈਕਟ ਰਿਪੋਰਟਸ ਬਣਾਈਆਂ, ਉੱਧਰ ਭੇਜੀਆਂ। ਉਨ੍ਹਾਂ ਨੇ ਸੈਂਕਸ਼ਨ ਕੀਤੇ ਕਿਉਂਕਿ ਬਾਅਦ ਵਿੱਚ ਇਲੈਕਸ਼ਨਾਂ ਦਾ ਟਾਈਮ ਬਣ ਗਿਆ ਸੀ। ਦੂਜੀ ਗੱਲ, ਹੋਇਆ ਕੀ ਕਿ ਜਦੋਂ ਹੁਣ ਗੌਰਮਿੰਟ ਆਈ, ਸੈਂਟਰ ਗੌਰਮਿੰਟ ਵਿੱਚ ਜਿਹੜੇ ਨਿਊ ਅਰਬਨ ਡਿਵੈਲਪਮੈਂਟ ਮਨਿਸਟਰ ਬਣੇ ਹਨ, ਉਨ੍ਹਾਂ ਕੋਲ ਮੈਂ ਕੇਸ ਲੈ ਕੇ ਗਿਆ। ਉਨ੍ਹਾਂ ਨੇ ਮੈਨੂੰ ਜਾਣਕਾਰੀ ਦਿੱਤੀ, ਉਨ੍ਹਾਂ ਦੇ ਅਫ਼ਸਰਾਂ

ਨੇ ਮੈਨੂੰ ਦੱਸਿਆ ਕਿ ਜੇ.ਐਨ.ਆਰ.ਯੂ.ਐਮ. ਸਕੀਮ ਖਤਮ ਹੋ ਗਈ ਸੀ। ਅਸਲ ਵਿੱਚ ਸਾਡੇ ਜਿਹੜੇ ਕਈ ਸੈਂਕਸ਼ਨਡ ਪ੍ਰੋਜੈਕਟਸ ਸਨ, ਉਹ ਸਕੀਮ ਖ਼ਤਮ ਹੋਏ ਤੋਂ ਬਾਅਦ ਵਿੱਚ ਵੀ ਪੁਰਾਣੀ ਗੌਰਮਿੰਟ ਨੇ ਸੈਂਕਸ਼ਨ ਕਰ ਦਿੱਤੇ ਸੀ ਜਦੋਂ ਕਿ ਕੋਈ ਪ੍ਰੋਵੀਜ਼ਨ ਨਹੀਂ ਸੀ, ਕੁਝ ਨਹੀਂ ਸੀ। ਅਸੀਂ ਨਵੀਂ ਗੌਰਮਿੰਟ ਦੇ ਮੰਤਰੀ ਜੀ ਨੂੰ ਕਿਹਾ ਕਿ ਸਾਨੂੰ ਤਾਂ ਤੁਸੀਂ ਸੈਂਕਸ਼ਨ ਦੇ ਦਿੱਤੀ ਸੀ। ਅਸੀਂ ਕਿਹਾ ਕਿ ਅਸੀਂ ਤਾਂ ਉਨ੍ਹਾਂ ਦੇ ਨੀਂਹ ਪੱਥਰ ਵੀ ਰੱਖ ਦਿੱਤੇ, ਸਾਰਾ ਕੁਝ ਕਰ ਦਿੱਤਾ। ਉਹ ਕਹਿੰਦੇ ਕਿ ਫੰਡਾਂ ਦੀ ਐਲੋਕੇਸ਼ਨ ਨਹੀਂ ਹੋਈ ਸੀ। ਪੁਰਾਣਾ ਸਭ ਕੁਝ ਲੈਪਸ ਹੋ ਗਿਆ ਹੈ। ਮੈਂ ਫਿਰ ਆਨਰੇਬਲ ਮਨਿਸਟਰ ਜੋ ਹਨ, ਉਨ੍ਹਾਂ ਨੂੰ ਰਿਕੁਐਸਟ ਕੀਤੀ। ਫਿਰ ਉਨ੍ਹਾਂ ਨੇ ਐਸ਼ਿਓਰ ਕੀਤਾ, ਉਹ ਕਹਿੰਦੇ ਕਿ ਸਾਡਾ ਹੁਣ ਬਜਟ ਪਾਸ ਹੋ ਗਿਆ ਹੈ। ਜਿਹੜੇ ਤੁਸੀਂ ਪ੍ਰੋਜੈਕਟ ਦੇ ਕੇ ਆਏ ਸੀ, immediately after this Budget is passed, ਸਾਡੀ ਇੱਕ ਸਕੀਮ ਆ ਰਹੀ ਹੈ, ਇਸ ਸਕੀਮ ਵਿੱਚ ਤੁਹਾਡੇ ਪ੍ਰੋਜੈਕਟ ਨੂੰ ਫਸਟ ਪ੍ਰਾਇਰਟੀ ਦੇ ਕੇ ਇਮੀਜੀਏਟਲੀ ਅਸੀਂ ਉਨ੍ਹਾਂ ਨੂੰ ਸੈਂਕਸ਼ਨ ਕਰਕੇ ਦੇਵਾਂਗੇ। Jakhar Sahib, I assure that, ਸੈਂਟਰ ਵਿੱਚ ਨਵੀਂ ਸਰਕਾਰ ਬਣੀ ਨੂੰ ਅਜੇ ਡੇਢ ਮਹੀਨਾ ਹੋਇਆ ਹੈ। ਅਸੀਂ ਇੱਕ ਦਿਨ ਵੀ ਵੇਸਟ ਨਹੀਂ ਕੀਤਾ। ਅਸੀਂ ਕੱਲ੍ਹ ਵੀ ਜ਼ਿਕਰ ਕੀਤਾ ਸੀ ਕਿ ਪਾਵਰ ਬਾਰੇ ਅਸੀਂ ਕਿਵੇਂ ਯਤਨ ਕੀਤੇ। ਇਨ੍ਹਾਂ ਪ੍ਰਾਜੈਕਟਸ ਬਾਰੇ ਵੀ ਅਸੀਂ ਇਮੀਜੀਏਟਲੀ ਗਏ। ਅਸੀਂ ਇਹ ਵੇਟ ਨਹੀਂ ਕੀਤੀ ਕਿ ਸਰਕਾਰ ਬਣੀ ਨੂੰ ਅਜੇ ਡੇਢ ਮਹੀਨਾ ਹੋਇਆ ਹੈ ਅਤੇ ਅਜੇ ਉਹ ਸੱਤਾ ਸੰਭਾਲਣਗੇ ਸਗੋਂ ਪਹਿਲੇ ਦਿਨ ਹੀ ਮੁੱਖ ਮੰਤਰੀ ਜੀ ਉਥੇ ਗਏ, ਉਸ ਤੋਂ ਬਾਅਦ ਉਨ੍ਹਾਂ ਨਾਲ ਮੈਂ ਵੀ ਮੀਟਿੰਗ ਕੀਤੀ ਅਤੇ ਮੈਂ ਤੁਹਾਨੂੰ ਇੰਨਾ ਦੱਸਣਾ ਚਾਹੁੰਦਾ ਹਾਂ ਕਿ ਪਰੈਜੈਂਟ ਗੌਰਮਿੰਟ ਐਂਡ ਐਨ.ਡੀ.ਏ. ਮਨਿਸਟਰ has assured me that yours will be given top priority ਤੇ ਕਿਹਾ ਕਿ ਤੁਹਾਡੀ ਫਰੈੱਸ਼ ਐਪਲੀਕੇਸ਼ਨ ਲਈ ਜਾਵੇਗੀ। ਜਾਖੜ ਸਾਹਿਬ, ਤੁਹਾਡਾ ਤਾਂ ਹੋ ਰਿਹਾ ਹੈ। ਮੈਂ ਤੁਹਾਨੂੰ ਪਹਿਲਾਂ ਵੀ ਐਸ਼ਿਓਰ ਕੀਤਾ ਸੀ ਕਿ ਜੇਕਰ ਪ੍ਰੋਜੈਕਟ ਗਏ, ਮੈਂ ਖਾਸ ਕਰਕੇ ਉਥੇ ਤੁਹਾਡੇ ਵਾਸਤੇ ਗਿਆ ਸੀ ਅਤੇ ਮੈਨੂੰ ਇੰਨਾ ਵੀ ਯਾਦ ਹੈ ਕਿ ਜਦੋਂ ਸਾਡਾ ਪ੍ਰੋਜੈਕਟ ਸੈਂਕਸ਼ਨ ਹੋ ਗਿਆ, ਫਿਰ ਤੁਸੀਂ ਉਥੇ ਮੰਤਰੀ ਜੀ ਦਾ ਧੰਨਵਾਦ ਕਰਨ ਵਾਸਤੇ ਗਏ ਸੀ। (ਵਿਘਨ)

**ਮਾਨਯੋਗ ਸਪੀਕਰ :** ਮੈਂ ਆਪੋਜੀਸ਼ਨ ਵਾਲੇ ਆਨਰੇਬਲ ਮੈਂਬਰਜ਼ ਨੂੰ ਦੱਸਣਾ ਚਾਹੁੰਦਾ ਹਾਂ, ਮੇਰੀ ਰਿਕੁਐਸਟ ਹੈ ਕਿ ਜਦੋਂ ਤੁਹਾਡਾ ਲੀਡਰ

[ ਮਾਨਯੋਗ ਸਪੀਕਰ ]

ਟਾਈਮ ਮੰਗਦਾ ਹੋਵੇ, when the Leader of the Opposition is on the legs, ਉਸ ਵੇਲੇ ਮੈਂ ਕਿਸੇ ਹੋਰ ਮੈਂਬਰ ਨੂੰ ਬੋਲਣ ਲਈ ਅਲਾਉ ਨਹੀਂ ਕਰ ਸਕਦਾ। ਕਿਉਂਕਿ ਕਈ ਵਾਰੀ ਸਾਰੇ ਹੀ ਉਠ ਕੇ ਖੜ੍ਹੇ ਹੋ ਜਾਂਦੇ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਇਸ ਤਰ੍ਹਾਂ ਉਠ ਕੇ ਖੜ੍ਹੇ ਨਾ ਹੋਇਆ ਕਰਨ।

**ਸ਼੍ਰੀ ਸੁਨੀਲ ਜਾਖੜ :** ਸਪੀਕਰ ਸਾਹਿਬ, ਮੈਂ ਧੰਨਵਾਦੀ ਹਾਂ ਕਿ he is still aware and concerned about the welfare of not only Abohar but also of the entire Punjab. I am taking up the issue. ਮੈਂ ਪਹਿਲਾਂ ਵੀ ਕਿਹਾ ਸੀ ਕਿ ਅਬੋਹਰ ਹਲਕੇ ਦੇ ਪ੍ਰੋਜੈਕਟ ਸੀ। ਮਜੀਠੀਆ ਸਾਹਿਬ ਕਹਿ ਰਹੇ ਹਨ ਕਿ ਹਾਈ ਕੋਰਟ ਨੇ ਆਰਡਰ ਕੀਤਾ ਹੈ। ਹਾਈ ਕੋਰਟ ਦੇ ਵਿੱਚ ਪੀ.ਆਈ.ਐਲ. ਪਾਈ ਸੀ ਕਿ ਜਾਂ ਤਾਂ ਸਾਡੇ ਪੈਸੇ ਦਿਉ, .....but that is a secondary issue what I am raising right now is ਹੁਣੇ ਆਨਰੇਬਲ ਚੀਫ਼ ਮਨਿਸਟਰ, on the floor of the House, has said when he went to the Urban Affairs Ministry he was told that JNRUM had lapsed. (Interruption) Now we are turning into a Court debate. ਸਾਡਾ ਮੇਨ ਪੁਆਇੰਟ ਹੈ ਕਿ ਦਸੰਬਰ ਵਿੱਚ ਜਦੋਂ ਇਨ੍ਹਾਂ ਨੇ ਪ੍ਰਾਪਰਟੀ ਟੈਕਸ ਦੀ ਗੱਲ ਚੁੱਕੀ ਸੀ, ਇਨ੍ਹਾਂ ਨੇ ਜੇ.ਐਨ.ਆਰ.ਯੂ.ਐਮ. ਦਾ ਨਾਂ ਲੈ ਕੇ ਪ੍ਰਾਪਰਟੀ ਟੈਕਸ ਲਗਾਇਆ। ਉਹ ਸਕੀਮ ਹੀ 2012 ਦੇ ਵਿੱਚ ਲੈਪਸ ਹੋ ਗਈ। ਇਨ੍ਹਾਂ ਨੇ ਕਿਹਾ ਸੀ (ਵਿਘਨ)

**ਉਪ ਮੁੱਖ ਮੰਤਰੀ :** ਤੁਸੀਂ ਗਲਤ ਸਮਝ ਗਏ।

**ਸ਼੍ਰੀ ਸੁਨੀਲ ਜਾਖੜ :** ਨਹੀਂ ਜੀ। ਮੈਂ ਗਲਤ ਨਹੀਂ ਸਮਝਿਆ। ਅਸੀਂ ਕਿਹਾ ਸੀ ਕਿ ਸੈਂਟਰਲ ਗੌਰਮਿੰਟ ਦੀ ਕੋਈ ਵੀ ਰਿਕੁਆਇਰਮੈਂਟ ਨਹੀਂ, ਜੇ.ਐਨ.ਆਰ.ਯੂ.ਐਮ. ਲੈਪਸ ਹੋ ਚੁੱਕੀ ਹੈ, ਇਨ੍ਹਾਂ ਨੇ ਐਵੇਂ ਹੀ ਪ੍ਰਾਪਰਟੀ ਟੈਕਸ ਠੋਕ ਦਿੱਤਾ ਹੈ। ਇਹ ਬਹਾਨਾ ਲੈਂਦੇ ਹਨ।

**ਉਪ ਮੁੱਖ ਮੰਤਰੀ :** ਜਾਖੜ ਸਾਹਿਬ, ਤੁਸੀਂ ਕੀ ਕਰਦੇ ਹੋ ਕਿ ਗੱਲ ਕੁਝ ਹੋਰ ਹੁੰਦੀ ਹੈ ਅਤੇ ਵਿਚੋਂ ਕੁਝ ਹੋਰ ਗੱਲ ਕੱਢ ਲੈਂਦੇ ਹੋ....

**ਸ਼੍ਰੀ ਸੁਨੀਲ ਜਾਖੜ :** ਵਿਚੋਂ ਇਸ਼ੂ ਮਿਲਿਆ ਹੈ ਕਿ ਨਹੀਂ ?

**ਉਪ ਮੁੱਖ ਮੰਤਰੀ :** ਸਾਨੂੰ ਉਨ੍ਹਾਂ ਨੇ ਕਿਹਾ ਸੀ ਕਿ ਜੇ.ਐਨ.ਆਰ.ਯੂ.ਐਮ.

ਸਕੀਮ ਚੱਲ ਰਹੀ ਹੈ। (ਵਿਘਨ) ਲਾਸਟ ਮਨਿਸਟਰ ਸ੍ਰੀ ਕਮਲ ਨਾਥ ਜੀ ਨੇ ਕਿਹਾ ਸੀ। ਜਦੋਂ ਉਨ੍ਹਾਂ ਨੇ ਕਿਹਾ ਕਿ ਸਕੀਮ ਚੱਲ ਰਹੀ ਹੈ ਤਾਂ ਹੀ ਅਸੀਂ ਅਪਲਾਈ ਕੀਤਾ ਸੀ। ਜੇ ਸਕੀਮ ਨਾ ਚਲਦੀ ਹੁੰਦੀ, ਜੇ ਉਹ ਸਾਨੂੰ ਕਹਿੰਦੇ ਕਿ ਸਕੀਮ ਨਹੀਂ ਚੱਲ ਰਹੀ, ਪਰ ਉਨ੍ਹਾਂ ਨੇ ਆਪ ਮੈਨੂੰ ਕਿਹਾ ਕਿ ਇਹ ਸਕੀਮ ਚਲ ਰਹੀ ਹੈ। ਉਨ੍ਹਾਂ ਨੇ ਆਪ ਮੀਟਿੰਗ ਰੱਖੀ। ਉਨ੍ਹਾਂ ਨੇ ਆਪ ਸਾਰੀਆਂ ਫਾਈਲਜ਼ ਡਾਇਰੈਕਟ ਕੀਤੀਆਂ, ਸਾਨੂੰ ਤਾਂ ਉਨ੍ਹਾਂ ਨੇ ਹੀ ਕਿਹਾ ਸੀ। ਉਨ੍ਹਾਂ ਦੇ ਕਹਿਣ ਤੇ ਹੀ ਅਸੀਂ ਅਪਲਾਈ ਕੀਤਾ ਸੀ। ਹੁਣ ਜਦੋਂ ਅਸੀਂ ਉਥੇ ਗਏ ਹਾਂ ਤਾਂ ਪਰੈਜੈਂਟ ਮਨਿਸਟਰ ਨੇ ਕਿਹਾ ਹੈ, ਪਰੈਜੈਂਟ ਮਨਿਸਟਰ ਦੇ ਸੈਕਟਰੀ/ਅਫ਼ਸਰ ਨੇ ਸਾਨੂੰ ਕਿਹਾ ਹੈ ਕਿ ਉਹ ਤਾਂ ਲੈਪਸ ਹੋ ਗਈ ਹੈ। It was wrong information which has given to us. (ਵਿਘਨ) (ਸ਼ੋਰ)

(ਇਸ ਸਮੇਂ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦਾ ਸਮਾਂ ਮੰਗ ਰਹੇ ਸੀ।)

**ਮਾਨਯੋਗ ਸਪੀਕਰ :** ਨਹੀਂ ਜੀ, ਨਹੀਂ। ਭੱਟੀ ਸਾਹਿਬ ਦਾ ਟਾਈਮ ਹੈ। ਪਲੀਜ਼, ਬੈਠ ਜਾਉ। ਹਾਂ ਜੀ ਭੱਟੀ ਸਾਹਿਬ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਅਜਾਇਬ ਸਿੰਘ ਭੱਟੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਕਾਲ ਅਟੈਂਸ਼ਨ ਪੜ੍ਹਨ ਲਗ ਪਏ।)

**ਮਾਨਯੋਗ ਸਪੀਕਰ :** ਭੱਟੀ ਸਾਹਿਬ, ਇਹ ਤੁਸੀਂ ਕਾਲ ਅਟੈਂਸ਼ਨ ਪੜ੍ਹਨ ਲੱਗ ਪਏ। ਇਹ ਤਾਂ ਜ਼ੀਰੋ ਆਵਰ ਹੈ। ਮੈਂ ਗਲਤ ਸਮਝ ਗਿਆ। ਬਾਰਸ਼ ਕਰਕੇ ਸੀਟਾਂ ਇਧਰ ਉੱਧਰ ਹੋ ਗਈਆਂ ਹਨ। ਇਸ ਲਈ ਮੈਂ ਗਲਤ ਸਮਝ ਗਿਆ। (ਹਾਸਾ) ਹਾਂ ਜੀ, ਪੰਜਗਰਾਈਂ ਜੀ।

**ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ :** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਆਪਣੇ ਹਲਕੇ ਫਰੀਦਕੋਟ ਦੀ ਇਕ ਗੰਭੀਰ ਸਮੱਸਿਆ ਲਿਆਉਣਾ ਚਾਹੁੰਦਾ ਹਾਂ। ਉਥੇ 2 ਮਹੀਨਿਆਂ ਤੋਂ ਤਕਰੀਬਨ 27 ਬੱਚੇ ਲਾਪਤਾ ਹੋ ਚੁੱਕੇ ਹਨ। ਲੋਕਾਂ ਨੇ ਧਰਨਾ ਲਗਾਇਆ, ਰੋਜ਼ ਉਥੇ ਮੁਜ਼ਾਹਰੇ ਹੁੰਦੇ ਹਨ ਪਰ ਇਸ ਦੇ ਬਾਵਜੂਦ ਵੀ ਉਥੋਂ ਦੀ ਐਡਮਿਨਿਸਟਰੇਸ਼ਨ ਅਤੇ ਸਰਕਾਰ ਦੇ ਸਿਰ ਤੇ ਜੂੰ ਨਹੀਂ ਸਰਕਦੀ। ਉਸ ਵਾਸਤੇ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਕੀ ਕਰ ਰਹੀ ਹੈ। ਬੜੀ ਹੈਰਾਨੀ ਦੀ ਗੱਲ ਹੈ ਕਿ ਸਰਕਾਰ ਨੇ ਉਥੇ ਉੱਚ ਅਧਿਕਾਰੀਆਂ ਦੀ ਕਮੇਟੀ ਬਣਾਈ ਹੈ ਅਤੇ ਕੱਲ੍ਹ ਡੀ.ਆਈ.ਜੀ. ਸਾਹਿਬ ਉਥੇ ਮੀਟਿੰਗ ਕਰਨ ਗਏ

[ ਸਰਦਾਰ ਜੋਗਿੰਦਰ ਸਿੰਘ ਪੰਜਗਰਾਈਂ ]

ਪਰ ਉਥੋਂ ਦਾ ਐਸ.ਐਸ.ਪੀ. ਕਈ ਵਾਰ ਕਹਿਣ ਤੇ ਵੀ ਹਾਜ਼ਰ ਨਹੀਂ ਹੋਇਆ। ਇਸ ਕਰਕੇ ਸਾਨੂੰ ਕੋਈ ਉਮੀਦ ਨਹੀਂ ਕਿ ਸਰਕਾਰ ਉਥੇ ਕੋਈ ਪੜ੍ਹਤਾਲ ਕਰਵਾਏਗੀ। (ਵਿਘਨ...ਸ਼ੋਰ)

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ....(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਤੁਹਾਨੂੰ ਜਵਾਬ ਦੇਣ ਦੀ ਕੋਈ ਲੋੜ ਨਹੀਂ ਹੈ। This is not a debate.

**ਸ਼੍ਰੀ ਦੀਪ ਮਲਹੋਤਰਾ :** ਸਪੀਕਰ ਸਾਹਿਬ, ਇਹ ਜਿਸ ਬੱਚੇ ਦੀ ਗੱਲ ਕਰ ਰਹੇ ਹਨ, ਉਸ ਨੇ ਏ.ਟੀ.ਐਮ. ਵਿਚੋਂ ਪੈਸੇ ਚੋਰੀ ਕੀਤੇ ਹਨ। ਇਹ ਜਿਹੜੀ 28 ਬੱਚਿਆਂ ਦੀ ਗੱਲ ਕਰਦੇ ਹਨ ਉਹ ਪਿਛਲੇ ਦੋ ਸਾਲਾਂ ਦੀ ਹੈ। ਸਰਕਾਰ ਨੇ ਇਸ ਤੇ ਇਕ ਸਿਟ (SIT) ਵੀ ਬਣਾ ਦਿੱਤੀ ਹੈ। ਡੀ.ਆਈ.ਜੀ. ਅਤੇ ਆਈ.ਜੀ. ਲੈਵਲ ਦੇ ਅਫਸਰ ਇਨਕੁਆਇਰੀ ਕਰ ਰਹੇ ਹਨ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਪਲੀਜ਼ ਬੈਠ ਜਾਓ। (ਵਿਘਨ...ਸ਼ੋਰ) ਹਾਂ ਜੀ, ਡਿਪਟੀ ਸੀ.ਐਮ. ਸਾਹਿਬ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ ਇਹ ਖਬਰ ਅਖਬਾਰ ਵਿਚ ਆਈ ਸੀ। ਇਹ ਕੋਈ ਮਹੀਨੇ ਦਾ ਨਹੀਂ, ਇਹ ਦੋ ਤਿੰਨ ਸਾਲਾਂ ਦਾ ਮਸਲਾ ਹੈ। ਜਦੋਂ ਅਖਬਾਰ ਵਿਚ ਖਬਰ ਛਪੀ ਤਾਂ ਮੈਂ ਆਈ.ਜੀ. ਦੀ ਡਿਊਟੀ ਲਗਾਈ ਕਿ ਇਸ ਦੀ ਡਿਟੇਲ ਪਤਾ ਕਰੋ। ਮੇਰੇ ਕੋਲ ਸਾਰਿਆਂ ਦੀ ਡਿਟੇਲ ਹੈ। ਪਹਿਲੀ ਗੱਲ ਜਿਹੜੇ ਦੋ ਬੱਚਿਆਂ ਦਾ ਇਨ੍ਹਾਂ ਨੇ ਨਾਮ ਲਿਆ ਹੈ, ਉਹ ਤਾਂ ਮਿਸਿੰਗ ਹੀ ਨਹੀਂ ਹਨ, ਉਹ ਉਥੇ ਹੀ ਹਨ। ਬਾਕੀ ਕੁਝ ਬੱਚੇ ਆਪਣੇ ਪੇਰੈਂਟਸ ਨਾਲ ਲੜ ਕੇ ਘਰੋਂ ਭੱਜ ਗਏ ਅਤੇ ਮਾਂ ਬਾਪ ਨੇ ਉਨ੍ਹਾਂ ਦੀ ਪੁਲਿਸ ਵਿਚ ਮਿਸਿੰਗ ਕੰਪਲੇਂਟ ਕੀਤੀ। ਉਹ ਵੀ ਵਾਪਸ ਆ ਗਏ। ਇਨ੍ਹਾਂ ਵਿਚੋਂ ਕੁਝ ਡਰੱਗ ਅਡਿਕਟਸ ਸਨ ਜੋ ਘਰੋਂ ਭੱਜ ਗਏ ਸਨ। ਅਖੀਰਲਾ ਜਿਹੜਾ ਕੇਸ ਹੈ, ਜਿਸ ਬਾਰੇ ਇਨ੍ਹਾਂ ਨੇ ਜ਼ਿਕਰ ਕੀਤਾ ਹੈ। ਉਸ ਨੇ ਏ.ਟੀ.ਐਮ. ਵਿਚੋਂ ਪੈਸੇ ਚੋਰੀ ਕੀਤੇ ਹਨ। ਇਸ ਬਾਰੇ ਅਸੀਂ ਐਗਜ਼ਾਮਿਨ ਕਰ ਰਹੇ ਹਾਂ। ਇਨ੍ਹਾਂ ਵਿਚ ਕਈ ਬੱਚੇ ਯੂ.ਪੀ. ਤੋਂ ਆਏ ਹਨ ਇਥੇ ਕੰਮ ਕਰਨ ਵਾਸਤੇ, ਉਹ ਵੀ ਵਾਪਸ ਚਲੇ ਗਏ। ਜੇਕਰ ਤੁਸੀਂ ਚਾਹੋ ਤਾਂ ਮੈਂ ਤੁਹਾਨੂੰ ਇਹ ਸਾਰੀ ਡਿਟੇਲ ਦੇ ਦੇਵਾਂਗਾ। ਤੁਸੀਂ ਆਪਣੀ ਨਾਲੇਜ ਵਾਸਤੇ ਯੂਜ਼ ਕਰ ਲੈਣਾ। ਜਿਹੜੀਆਂ ਮਿਸਿੰਗ ਰਿਪੋਰਟਸ

ਲਿਖਾਈਆਂ ਗਈਆਂ ਹਨ, ਜਦੋਂ ਪੇਰੈਂਟਸ ਨੂੰ ਪੁੱਛਿਆ ਗਿਆ, ਉਨ੍ਹਾਂ ਨੇ ਕਿਸੇ ਨੇ ਵੀ..... ਇੱਕ ਮਿਸਿੰਗ ਰਿਪੋਰਟ ਹੁੰਦੀ ਹੈ ਇੱਕ like ਕ੍ਰਿਮੀਨਲ ਹੁੰਦੀ ਹੈ। ਮਿਸਿੰਗ ਤਾਂ ਅਸੀਂ ਜਦੋਂ ਮਰਜ਼ੀ ਲਿਖਵਾ ਸਕਦੇ ਹਾਂ ਕਿ ਮਿਸਿੰਗ ਹੈ। ਪਰ ਦੇਖਣਾ ਤਾਂ ਪੁਲਿਸ ਨੇ ਹੈ ਕਿ ਮਿਸਿੰਗ ਹੈ ਕਿ ਨਹੀਂ। ਇੱਕ ਹੁੰਦਾ ਹੈ ਕਿ ਸ਼ੱਕ ਹੈ ਕਿ ਕਿਸੇ ਨੇ ਕਿਡਨੈਪ ਕੀਤਾ ਹੈ ਜਾਂ ਕੋਈ ਮਰਡਰ ਕੀਤਾ ਹੈ, ਇਸ ਤਰ੍ਹਾਂ ਕਿਸੇ ਪੇਰੈਂਟ ਨੇ ਅਲੈਜ ਨਹੀਂ ਕੀਤਾ ਕਿ ਕੋਈ ਕ੍ਰਿਮੀਨਲ ਗੱਲ ਹੋਈ ਹੈ। ਉਨ੍ਹਾਂ ਨੂੰ ਪਤਾ ਹੈ ਕਿ ਕਿਸ ਕਾਰਨ ਗਿਆ ਹੈ, ਕੋਈ ਘਰੋਂ ਲੜ ਕੇ ਗਿਆ ਹੈ ਜਾਂ ਕਿਸੇ ਹੋਰ ਗੱਲ ਕਰ ਕੇ ਗਿਆ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਮੈਨੂੰ ਮਿਲ ਲਿਉ, ਮੈਂ ਤੁਹਾਨੂੰ ਪੂਰੀ ਡਿਟੇਲ ਦੇ ਦੇਵਾਂਗਾ।

**ਮਾਨਯੋਗ ਸਪੀਕਰ :** ਸਰਦਾਰ ਸਾਧੂ ਸਿੰਘ ਧਰਮਸੋਤ ਜੀ।

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ 1 ਫਰਵਰੀ 2014 ਨੂੰ ਅਲਹੌਰਾਂ ਗੇਟ ਨਾਭਾ ਵਿਖੇ ਸਵੇਰੇ 11 ਵਜੇ....

**ਮਾਨਯੋਗ ਸਪੀਕਰ :** ਇਹ ਤਾਂ ਬੜਾ ਪੁਰਾਣਾ ਮਸਲਾ ਹੈ।

**ਸਰਦਾਰ ਸਾਧੂ ਸਿੰਘ :** ਨਹੀਂ ਜੀ, ਮੇਰੀ ਬੇਨਤੀ ਤਾਂ ਸੁਣ ਲਉ। ਪੁਰਾਣੇ ਨਵੇਂ ਦੀ ਗੱਲ ਸੁਣ ਲਉ। ਇੱਕ ਏ.ਟੀ.ਐਮ. ਵੈਨ ਤੇ ਹਮਲਾ ਕਰਕੇ 37 ਲੱਖ ਰੁਪਿਆ ਲੁੱਟਿਆ ਗਿਆ...

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਬਹੁਤ ਪੁਰਾਣਾ ਮਸਲਾ ਹੈ।

**ਸਰਦਾਰ ਸਾਧੂ ਸਿੰਘ :** ਉਥੇ ਗੰਨਮੈਨ ਮਾਰਿਆ ਗਿਆ ਅਤੇ ਸਰਕਾਰ ਵੱਲੋਂ ਨਾ ਹੈਲਪ ਕੀਤੀ ਗਈ ਨਾ ਪੈਸੇ ਦਿੱਤੇ ਗਏ।

**ਮਾਨਯੋਗ ਸਪੀਕਰ :** ਧਰਮਸੋਤ ਜੀ, ਇਹ ਪੁਰਾਣਾ ਮਸਲਾ ਹੈ। ਇਸ ਸਮੇਂ ਉਹ ਹੀ ਮਸਲਾ ਲਿਆ ਜਾ ਸਕਦਾ ਹੈ ਜਿਹੜਾ ਅਰਜੈਂਟ ਮੈਟਰ ਹੋਵੇ, ਕਰੰਟ ਮੈਟਰ ਹੋਵੇ....

**ਸਰਦਾਰ ਸਾਧੂ ਸਿੰਘ :** ਸਪੀਕਰ ਸਾਹਿਬ, ਉਸ ਤੋਂ ਬਾਅਦ ਸੈਸ਼ਨ ਨਹੀਂ ਆਇਆ। ਗੰਨਮੈਨ ਮਾਰਿਆ ਗਿਆ ਹੋਵੇ ਅਤੇ ਸਰਕਾਰ ਵੱਲੋਂ ਕੋਈ ਹੈਲਪ ਨਾ ਹੋਈ ਹੋਵੇ। ਨਾ ਕੋਈ ਬੰਦਾ ਅਰੈਸਟ ਕੀਤਾ ਗਿਆ।(ਸ਼ੋਰ)

**ਮਾਨਯੋਗ ਸਪੀਕਰ :** ਨਹੀਂ ਜੀ, ਇਹ ਪੁਰਾਣਾ ਮਸਲਾ ਹੈ।

**ਸਰਦਾਰ ਸਾਧੂ ਸਿੰਘ :** ਪੁਰਾਣਾ ਹੋਵੇ ਜਾਂ ਨਵਾਂ ਹੋਵੇ, ਜਿਸ ਦੇ ਘਰ ਦਾ ਬੰਦਾ ਮਾਰਿਆ ਗਿਆ ਹੋਵੇ, ਜਿਸ ਦੇ ਘਰ ਦਾ ਨੌਜਵਾਨ ਮਾਰਿਆ ਗਿਆ ਹੋਵੇ, ਉਸ ਦੀ ਸਰਕਾਰ ਨੇ ਕੀ ਕੋਈ ਹੈਲਪ ਨਹੀਂ ਕਰਨੀ। (ਸ਼ੋਰ) ਮੇਰੀ ਬੇਨਤੀ ਹੈ ਕਿ ਨਵੇਂ ਪੁਰਾਣੇ ਦੀ ਗੱਲ ਛੱਡੋ, ਉਸ ਤੋਂ ਬਾਅਦ ਸੈਸ਼ਨ ਹੀ ਨਹੀਂ ਆਇਆ।

**ਮਾਨਯੋਗ ਸਪੀਕਰ :** ਸਰਦਾਰ ਨਵਤੇਜ ਸਿੰਘ ਚੀਮਾ ਜੀ, ਤੁਸੀਂ ਬੋਲੋ। (ਵਿਘਨ) (ਸ਼ੋਰ)

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਟਾਈਮ ਦਿੱਤਾ। (ਸ਼ੋਰ) ਮੈਂ ਬੜਾ ਹੀ ਅਹਿਮ....

**ਮਾਨਯੋਗ ਸਪੀਕਰ :** ਕੀ ਤੁਹਾਡੀ ਸੀਟ ਇੱਥੇ ਹੀ ਹੈ? ਅੱਜ ਸੀਟਾਂ ਦਾ ਬੜਾ ਭੁਲੇਖਾ ਪੈ ਰਿਹਾ ਹੈ।

**ਸਰਦਾਰ ਨਵਤੇਜ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਡਿਪਟੀ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਅੱਜ ਤੋਂ ਪਿਛਲੇ 2 ਮਹੀਨੇ ਵਿੱਚ ਤਕਰੀਬਨ ਡੇਢ ਲੱਖ ਨੌਜਵਾਨ ਨਸ਼ਾ ਛੁਡਾਊ ਕੇਂਦਰਾਂ ਤੋਂ ਠੀਕ ਹੋ ਕੇ ਆਪਣੇ ਘਰਾਂ ਵਿੱਚ ਚਲੇ ਗਏ ਹਨ। ਸ਼ਾਇਦ 2 ਲੱਖ ਹੋ ਗਏ ਹੋਣਗੇ। ਉਹ ਸਾਰੇ ਨਸ਼ਾ ਛੁਡਾਊ ਕੇਂਦਰਾਂ ਵਿੱਚ ਗਏ ਹਨ। ਕਿਸੇ ਨੇ ਦਵਾਈ ਲੈ ਲਈ, ਕੁਝ ਬਾਹਰ ਠੀਕ ਹੋ ਗਏ, ਕੁਝ ਉਥੇ ਠੀਕ ਹੋ ਗਏ। ਕੀ ਉਨ੍ਹਾਂ 2 ਲੱਖ ਨੌਜਵਾਨਾਂ ਦਾ ਸਰਕਾਰ ਕੋਈ ਪ੍ਰਬੰਧ ਕਰ ਰਹੀ ਹੈ ਕਿ ਉਹ ਫਿਰ ਤੋਂ ਵਿਹਲੇ ਨਾ ਰਹਿਣ ਅਤੇ ਦੁਬਾਰਾ ਨਸ਼ੇ ਤੇ ਨਾ ਲੱਗਣ। ਜਿਵੇਂ ਪੁਲਿਸ ਨੇ ਕੰਟਰੋਲ ਕੀਤਾ ਹੈ, ਉਸੇ ਤਰ੍ਹਾਂ ਉਨ੍ਹਾਂ ਲਈ ਹੋਰ ਕੁਝ ਵੀ ਕੀਤਾ ਜਾਵੇਗਾ? ਸਪੀਕਰ ਸਾਹਿਬ, ਜਿਵੇਂ ਮੈਡੀਕਲ ਸਟੋਰ ਤੋਂ ਦਵਾਈਆਂ ਮਿਕਸ ਕਰਕੇ ਨਵਾਂ ਨਸ਼ਾ ਤਿਆਰ ਕਰਕੇ ਲੋਕੀਂ ਪੀਣ ਲੱਗ ਪਏ ਹਨ। ਅਸੀਂ ਡੇਢ ਦੋ ਲੱਖ ਨੌਜਵਾਨਾਂ ਦਾ ਕੋਈ ਪ੍ਰਬੰਧ ਕਰੀਏ ਕਿ ਉਹ ਫਿਰ ਦੁਬਾਰਾ ਵਿਹਲੀ ਫੌਜ ਇਸ ਕੰਮ ਤੇ ਨਾ ਲੱਗ ਜਾਵੇ। ਇਸ ਲਈ ਮੈਂ ਸਦਨ ਅਤੇ ਮਾਨਯੋਗ ਡਿਪਟੀ ਸਪੀਕਰ ਸਾਹਿਬ ਦਾ ਧਿਆਨ ਇਸ ਮਸਲੇ ਤੇ ਲਿਆਉਣਾ ਚਾਹੁੰਦਾ ਹਾਂ। ਧੰਨਵਾਦ ਜੀ।

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਕਿਉਂਕਿ ਇਹ ਅਹਿਮ ਇਸ਼ੂ ਹੈ, ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸੀ.ਐਮ. ਸਾਹਿਬ ਨੇ ਇੱਕ ਬੋਰਡ ਬਣਾਇਆ ਹੈ, ਜਿਸ ਦਾ ਮੈਂ ਚੇਅਰਮੈਨ ਹਾਂ ਅਤੇ ਬਾਕੀ ਐਕਸਪਰਟ ਮੈਂਬਰ ਹਨ। ਅਸੀਂ ਇਸ ਦਾ ਕੰਪਰੀਹੈਂਸਿਵ ਪਲੈਨ ਬਣਾ ਰਹੇ ਹਾਂ ਕਿ ਉਨ੍ਹਾਂ ਨੂੰ

ਰੀਹੈਬਲੀਟੇਟ ਕਿਵੇਂ ਕਰਨਾ ਹੈ। ਪਹਿਲੀ ਗੱਲ ਤਾਂ ਉਨ੍ਹਾਂ ਨੂੰ ਨਸ਼ੇ ਵਿੱਚੋਂ ਕੱਢਣਾ ਕਿਵੇਂ ਹੈ ਅਤੇ ਦੂਜਾ ਉਨ੍ਹਾਂ ਨੂੰ ਰੀਹੈਬਲੀਟੇਟ ਕਿਵੇਂ ਕਰਨਾ ਹੈ। ਸੋ, ਸਾਰਾ ਪਲਾਨ ਜਲਦੀ ਹੀ ਬਣ ਰਿਹਾ ਹੈ। ਇਹ ਨਹੀਂ ਕਿ ਇੱਕ ਦਿਨ ਵਿੱਚ ਹੀ ਅਸੀਂ ਇਹ ਕਰ ਸਕਦੇ ਹਾਂ। It is a long process, year to year process.

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਇੱਕ ਸੁਜੈਸ਼ਨ ਹੈ...

**ਮਾਨਯੋਗ ਸਪੀਕਰ :** ਨਹੀਂ ਜੀ, ਕੰਗ ਸਾਹਿਬ ਤੋਂ ਪੁੱਛ ਲੈਂਦੇ ਹਾਂ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਇਲੀਗਲ ਮਾਈਨਿੰਗ ਦਾ ਇੱਕ ਅਹਿਮ ਮਸਲਾ ਹੈ। ਅੱਜ ਦੇ ਪੰਜਾਬੀ ਟ੍ਰਿਬਿਊਨ ਵਿੱਚ ਖਬਰ ਲੱਗੀ ਹੈ।

**ਮਾਨਯੋਗ ਸਪੀਕਰ :** ਅਖਬਾਰ ਤੇ ਬਹੁਤਾ ਰਿਲਾਈ ਨਾ ਕਰਿਆ ਕਰੋ।

**ਸਰਦਾਰ ਜਗਮੋਹਨ ਸਿੰਘ ਕੰਗ :** ਸਪੀਕਰ ਸਾਹਿਬ, ਦੀਪਕ ਤਲੇ ਅੰਧੇਰਾ। ਮੇਰੀ ਬੇਨਤੀ ਹੈ ਕਿ ਚੰਡੀਗੜ੍ਹ ਦੇ ਨਾਲ ਲਗਦਾ ਇਲਾਕਾ, ਮੇਰਾ ਵਿਧਾਨ ਸਭਾ ਹਲਕਾ ਖਰੜ ਹੈ। ਮਾਜਰੀ ਬਲਾਕ ਵਿੱਚ ਪਿੰਡ ਖਿਦਰਾਬਾਦ, ਕੁੱਬਾਹੇੜੀ, ਅਭੀਪੁਰ, ਉਸ ਬੈਲਟ ਵਿੱਚ 50 ਕਰੈਸ਼ਰ ਹਨ ..... ****

**ਮਾਨਯੋਗ ਸਪੀਕਰ :** ਨਹੀਂ, ਇਹ ਐਲੀਗੇਜ਼ਨ ਹੈ। ਇਹ ਪਰਸਨਲ ਅਟੈਕ ਹੈ। ਨਹੀਂ ਕੰਗ ਜੀ, this is not going to be recorded. ਹੁਣ ਜ਼ੀਰੋ ਅਵਰ ਖਤਮ ਹੁੰਦਾ ਹੈ। ਅੱਧਾ ਘੰਟਾ ਹੋ ਚੁੱਕਾ ਹੈ।

———

## GENERAL DISCUSSION ON THE BUDGET ESTIMATES FOR THE YEAR 2014-15

**ਮਾਨਯੋਗ ਸਪੀਕਰ :** ਹੁਣ ਸਾਲ 2014-15 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਸ਼ੁਰੂ ਹੋਵੇਗੀ। ਦੋ ਦਿਨਾਂ ਦੀ ਬਹਿਸ ਲਈ ਸਮੇਂ ਦੀ ਐਲੋਕੇਸ਼ਨ ਇਸ ਪ੍ਰਕਾਰ ਹੈ:

| | |
|---|---|
| ਸ਼੍ਰੋਮਣੀ ਅਕਾਲੀ ਦਲ | 2 ਘੰਟੇ 56 ਮਿੰਟ |
| ਭਾਰਤੀ ਜਨਤਾ ਪਾਰਟੀ | 38 ਮਿੰਟ |

*Not recorded as ordered by the Chair.

[ ਮਾਨਯੋਗ ਸਪੀਕਰ ]

ਇੰਡੀਅਨ ਨੈਸ਼ਨਲ ਕਾਂਗਰਸ 2 ਘੰਟੇ 14 ਮਿੰਟ

ਅਜ਼ਾਦ ਮੈਂਬਰਜ਼ 12 ਮਿੰਟ

ਹੁਣ ਸਭ ਤੋਂ ਪਹਿਲਾਂ ਮੈਂ ਆਨਰਏਬਲ ਮੈਂਬਰਜ਼ ਨੂੰ ਕਹਿਣਾ ਚਾਹਾਂਗਾ ਕਿ ਜੇਕਰ ਤੁਸੀਂ ਆਪਣੇ ਹੋਰ ਮੈਂਬਰਾਂ ਨੂੰ ਬੁਲਵਾਉਣਾ ਚਾਹੁੰਦੇ ਹੋ ਤਾਂ within this time ਆਪਣੀ ਸਪੀਚ ਖਤਮ ਕਰਨਾ। ਅਜਿਹਾ ਨਾ ਹੋਵੇ ਕਿ ਇਕ ਬੁਲਾਰਾ ਹੀ ਟਾਈਮ ਲਗਾ ਦੇਵੇ । ਇਸ ਤਰ੍ਹਾਂ ਦੂਜੇ ਮੈਂਬਰ ਸਾਹਿਬਾਨ ਨੂੰ ਸਮਾਂ ਦੇਣਾ ਔਖਾ ਹੋ ਜਾਂਦਾ ਹੈ। ਹੁਣ ਸਰਦਾਰ ਲਾਲ ਸਿੰਘ ਜੀ ਬਜਟ ਤੇ ਬਹਿਸ ਸ਼ੁਰੂ ਕਰਨਗੇ। (ਥੰਪਿੰਗ)

**ਸਰਦਾਰ ਲਾਲ ਸਿੰਘ (ਸਨੌਰ) :** ਸਪੀਕਰ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਐਸਟੀਮੇਟਸ, ਜਿਹੜੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ 16 ਤਰੀਕ ਨੂੰ ਇਸ ਵਿਧਾਨ ਸਭਾ ਵਿਚ ਪੇਸ਼ ਕੀਤੇ ਹਨ, ਉਨ੍ਹਾਂ ਉਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਇਸ ਬਜਟ ਨੂੰ ਬੜੇ ਧਿਆਨ ਨਾਲ ਪੜ੍ਹਿਆ ਹੈ। ਮੈਨੂੰ ਇਸ ਸਦਨ ਵਿਚ ਤਕਰੀਬਨ 25 ਵਾਰ ਬਜਟ ਵਿਚ ਬਹਿਸ ਕਰਨ ਦਾ ਮੌਕਾ ਮਿਲਿਆ ਹੈ। ਤਿੰਨ ਵਾਰ ਇਸ ਵਿਧਾਨ ਸਭਾ ਵਿਚ ਮੈਨੂੰ ਖੁਦ ਬਜਟ ਪੇਸ਼ ਕਰਨ ਦਾ ਮੌਕਾ ਮਿਲਿਆ ਹੈ। ਮੈਂ ਕਹਿ ਸਕਦਾ ਹਾਂ ਕਿ ਮੈਨੂੰ ਇਸ ਬਜਟ ਵਿਚ ਕੋਈ ਖਾਸ ਚੀਜ਼ ਨਜ਼ਰ ਨਹੀਂ ਆਈ। ਜਿਹੜੀਆਂ ਇਸ ਵਿਚ ਤਸਵੀਰਾਂ ਛਪੀਆਂ ਹਨ, ਉਹ ਬਹੁਤ ਵਧੀਆ ਲੱਗੀਆਂ ਹਨ ਜਾਂ ਸੈਂਟਰਲ ਸਪੌਂਸਰਡ ਸਕੀਮਾਂ ਦਾ ਇਸ ਵਿਚ ਲੰਮਾ-ਚੌੜਾ ਜ਼ਿਕਰ ਲਗਦਾ ਹੈ।

(**ਇਕ ਅਵਾਜ਼:** ਕੈਲੀਫੋਰਨੀਆ ਲਗਦਾ ਹੈ।)

**ਮਾਨਯੋਗ ਸਪੀਕਰ :** ਤੁਹਾਡਾ ਹੀ ਮੈਂਬਰ ਬੋਲ ਰਿਹਾ ਹੈ ਅਤੇ ਤੁਸੀਂ ਆਪ ਹੀ ਡਿਸਟਰਬ ਕਰ ਰਹੇ ਹੋ। Please keep silence.

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ। ਇਹ ਬਹੁਤ ਵਧੀਆ ਆਦਮੀ ਹਨ। ਪਰ ਉਹ ਕਰ ਕੁਝ ਨਹੀਂ ਸਕਦਾ। ਉਸ ਨੇ ਤਾਂ ਉਹੀ ਕਰਨਾ ਹੈ ਜੋ ਸਰਕਾਰ ਦੀਆਂ ਪਾਲਿਸੀਆਂ ਹਨ। ਸੋ, ਮੈਂ ਕਹਿ ਸਕਦਾ ਹਾਂ ਕਿ ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਸ ਤੋਂ ਮਾੜਾ ਬਜਟ ਮੈਂ ਇਸ ਵਿਧਾਨ ਸਭਾ

ਵਿਚ ਕਦੇ ਵੀ ਨਹੀਂ ਵੇਖਿਆ। ਪਿਛਲਾ ਬਜਟ ਵੀ ਬਹੁਤ ਮਾੜਾ ਸੀ ਪਰ ਇਹ ਬਜਟ ਉਸ ਤੋਂ ਵੀ ਮਾੜਾ ਹੈ। ਇਸ ਵਿਚ ਜਿਹੜੇ ਅੰਕੜੇ ਦਿੱਤੇ ਗਏ ਹਨ, ਜਿਹੜੇ ਤਾਂ ਇਨ੍ਹਾਂ ਨੂੰ ਸੂਟ ਕਰਦੇ ਸਨ, ਉਹ ਬਹੁਤ ਵਧਾ-ਚੜ੍ਹਾ ਕੇ ਦੱਸੇ ਗਏ ਹਨ ਜਿਹੜੇ ਇਨ੍ਹਾਂ ਨੂੰ ਸੂਟ ਨਹੀਂ ਸਨ ਕਰਦੇ, ਉਹ ਘਟਾ ਕੇ ਦੱਸੇ ਗਏ ਹਨ ਕਿਉਂਕਿ ਇਹ ਕਹਿ ਸਕਦੇ ਹਨ ਕਿ ਇਹ ਅਨੁਮਾਨਿਤ ਬਜਟ ਹੈ। ਇਹ ਬਜਟ ਐਸਟੀਮੇਟ ਨੂੰ ਘਟਾਉਣਗੇ, ਫਿਰ ਐਕਚੁਅਲ ਤੇ ਲੈ ਕੇ ਆਉਣਗੇ ਅਤੇ ਅਖੀਰ ਵਿਚ ਨਕਸ਼ਾ ਕੁਝ ਹੋਰ ਹੋਵੇਗਾ। ਸਪੀਕਰ ਸਾਹਿਬ, ਮੈਂ ਕਹਿਣ ਲੱਗਾ ਹਾਂ ਕਿ ਜੋ ਪੰਜਾਬ ਦੇ ਅਰਥਚਾਰੇ ਦਾ ਘਾਣ ਇਸ ਸਰਕਾਰ ਸਮੇਂ ਹੋਇਆ ਹੈ, ਸ਼ਾਇਦ ਹੀ ਹਿੰਦੁਸਤਾਨ ਦੀ ਕਿਸੇ ਸਟੇਟ ਵਿਚ ਹੋਇਆ ਹੋਵੇ। ਸਾਡੀ ਇਕਾਨਮੀ ਦੀ ਸਭ ਤੋਂ ਵੱਡੀ ਤਬਾਹੀ ਦਾ ਕਾਰਨ ਕਰਜ਼ਾ ਹੈ। ਉਸ ਕਰਜ਼ੇ ਬਾਰੇ ਮੈਂ ਤੁਹਾਡੇ ਰਾਹੀਂ ਆਪਣੇ ਵਿਚਾਰ ਇਸ ਸਦਨ ਵਿਚ ਰੱਖਣਾ ਚਾਹੁੰਦਾ ਹਾਂ।

ਸਪੀਕਰ ਸਾਹਿਬ, ਇਸ ਕਰਜ਼ੇ ਦਾ ਇਤਿਹਾਸ ਇਹ ਹੈ ਕਿ 31 ਮਾਰਚ, 1997, ਮੈਂ ਪਿਛਲੇ 17 ਸਾਲਾਂ ਦੀ ਗੱਲ ਕਰਨ ਲੱਗਾ ਹਾਂ, 1997 ਜਦੋਂ ਬੀਬੀ ਰਜਿੰਦਰ ਕੌਰ ਭੱਠਲ, ਚੀਫ ਮਨਿਸਟਰ ਹਟੇ ਅਤੇ ਬਾਦਲ ਸਾਹਿਬ ਦੀ ਸਰਕਾਰ ਆਈ ਤਾਂ ਉਸ ਵੇਲੇ ਅੱਤਵਾਦ ਦਾ ਸਮਾਂ ਲੰਘ ਚੁੱਕਾ ਸੀ। ਉਸ ਸਮੇਂ ਪੰਜਾਬ ਉਤੇ ਕੇਵਲ 15,000 ਕਰੋੜ ਰੁਪਏ ਦਾ ਕਰਜ਼ਾ ਸੀ। ਅੱਤਵਾਦ ਦੇ ਸਮੇਂ ਜੋ ਨੁਕਸਾਨ ਹੋਇਆ, ਉਹ ਕਰਜ਼ਾ ਵੀ ਇਸ ਵਿਚ ਸ਼ਾਮਲ ਹੈ ਜਿਹੜਾ ਕਿ ਬਾਅਦ ਵਿਚ ਕਾਫੀ ਕਿਸ਼ਤਾਂ ਵਿਚ ਮੁਆਫ ਵੀ ਹੋਇਆ ਹੈ। ਇਸ ਦੀ ਬੜੀ ਲੰਮੀ ਡਿਟੇਲ ਹੈ। ਇਸ ਤੋਂ ਮੈਂ ਸ਼ੁਰੂ ਕਰਨ ਲੱਗਾ ਹਾਂ। 31 ਮਾਰਚ, 2002 ਨੂੰ ਜਦੋਂ ਸਾਡੀ ਸਰਕਾਰ ਆਈ ਤਾਂ ਇਹ ਕਰਜ਼ਾ ਵੱਧ ਕੇ 36,854 ਕਰੋੜ ਰੁਪਏ ਹੋ ਗਿਆ ਸੀ। ਇਨ੍ਹਾਂ ਨੇ ਆਪਣੇ ਪੰਜ ਸਾਲਾਂ ਵਿਚ 21,000 ਕਰੋੜ ਰੁਪਏ ਦੇ ਕਰਜ਼ੇ ਦਾ ਵਾਧਾ ਕੀਤਾ। ਸਪੀਕਰ ਸਾਹਿਬ, ਅੱਗੇ ਚੱਲੀਏ, 31 ਮਾਰਚ, 2007 ਨੂੰ ਜਦੋਂ ਸਾਡੀ ਸਰਕਾਰ ਗਈ ਤਾਂ ਇਹ ਕਰਜ਼ਾ ਵਧ ਕੇ 51,155 ਕਰੋੜ ਰੁਪਏ ਹੋ ਗਿਆ। ਉਨ੍ਹਾਂ 5 ਸਾਲਾਂ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਵੇਲੇ, ਕਰਜ਼ੇ ਵਿੱਚ ਵਾਧਾ ਹੋਇਆ, ਕੇਵਲ 15,000 ਕਰੋੜ ਰੁਪਏ। ਇਹ ਜਿਹੜੇ ਮੇਰੇ ਅੰਕੜੇ ਹਨ, ਇਹ ਮੈਂ ਆਪਣੇ ਵੱਲੋਂ ਪੇਸ਼ ਨਹੀਂ ਕਰ ਰਿਹਾ ਤੇ ਇਹ ਸਾਰਾ ਰਿਕਾਰਡ ਮੈਂ ਵਿਧਾਨ ਸਭਾ ਵਿੱਚੋਂ ਲਿਆ ਹੈ। ਤੁਸੀਂ ਦੇਖ ਸਕਦੇ ਹੋ। ਮੇਰੇ ਕੋਲ ਸਾਰਾ ਰਿਕਾਰਡ ਮੌਜੂਦ ਹੈ। ਮੈਂ ਆਪਣੇ ਵੱਲੋਂ ਕੋਈ ਵੀ ਅੰਕੜਾ ਪੇਸ਼ ਨਹੀਂ ਕਰਨਾ। ਜੋ ਫੈਕਟਸ ਐਂਡ ਫਿਗਰਜ਼ ਹਨ, ਮੈਂ ਸਾਰੇ ਹਾਊਸ ਦੇ

[ ਸਰਦਾਰ ਲਾਲ ਸਿੰਘ ]

ਸਾਹਮਣੇ ਲਿਆਉਣਾ ਚਾਹੁੰਦਾ ਹਾਂ। ਸੋ, ਇਨ੍ਹਾਂ ਪੰਜ ਸਾਲਾਂ ਵਿੱਚ ਕੇਵਲ 15,000 ਕਰੋੜ ਰੁਪਏ ਕਰਜ਼ੇ ਦਾ ਵਾਧਾ ਹੋਇਆ। 31 ਮਾਰਚ, 2014 ਜਿਹੜਾ ਪਿਛਲਾ ਸਾਲ ਲੰਘਿਆ ਹੈ, ਇਹ ਕਰਜ਼ਾ ਬਹੁਤ ਵੱਧ ਗਿਆ ਔਰ ਹੁਣ ਇਹ ਕਰਜ਼ਾ, 31 ਮਾਰਚ, 2015 ਨੂੰ ਜੋ ਇਹ ਤੁਹਾਡੇ ਰਿਕਾਰਡ ਵਿੱਚ ਮੌਜੂਦ ਹੈ, ਜੋ ਫਿਗਰ ਹੈ, ਇਹ 1 ਲੱਖ 13 ਹਜ਼ਾਰ 53 ਕਰੋੜ ਰੁਪਿਆ ਹੋ ਜਾਣਾ ਹੈ। ਸਪੀਕਰ ਸਾਹਿਬ, ਇਹ ਜੋ ਕਰਜ਼ਾ 1 ਲੱਖ 13 ਹਜ਼ਾਰ 53 ਕਰੋੜ ਰੁਪਿਆ ਹੋ ਜਾਣਾ ਹੈ ਤੇ 51,115 ਕਰੋੜ ਰੁਪਏ ਵਿੱਚ ਜੇ ਇਹ ਜੋੜ ਲਗਾ ਲਈਏ ਤੇ 61,800 ਕਰੋੜ ਰੁਪਏ ਦਾ ਵਾਧਾ ਅੱਠ ਸਾਲਾਂ ਵਿੱਚ ਹੋਇਆ ਹੈ।ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਕੇਵਲ 15,000 ਕਰੋੜ ਰੁਪਏ ਦਾ ਵਾਧਾ ਹੋਇਆ ਸੀ ਔਰ ਇਨ੍ਹਾਂ ਅੱਠ ਸਾਲਾਂ ਵਿੱਚ 61,800 ਕਰੋੜ ਰੁਪਏ ਦਾ ਵਾਧਾ ਹੋਇਆ ਹੈ। ਪੰਜਾਬ ਤਬਾਹ ਹੋ ਗਿਆ ਹੈ, ਸਪੀਕਰ ਸਾਹਿਬ। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇਹ ਪੰਜਾਬ ਦੀ ਬਰਬਾਦੀ ਹੈ। ਇਹ ਕਰਜ਼ਾ ਵਧਿਆ ਕਿਉਂ ?

(ਇਸ ਸਮੇਂ ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ, ਸਰਦਾਰ ਵਿਰਸਾ ਸਿੰਘ ਵਲਟੋਹਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ :** ਵਲਟੋਹਾ ਜੀ, ਕਿਰਪਾ ਕਰਕੇ ਬੈਠ ਜਾਓ । (ਵਿਘਨ) (ਸ਼ੋਰ) This is not the way. ਜਦੋਂ ਤੁਹਾਡਾ ਸਮਾਂ ਆਵੇਗਾ, ਉਦੋਂ ਤੁਸੀਂ ਬੋਲ ਲੈਣਾ । (ਵਿਘਨ) (ਸ਼ੋਰ) ਵਲਟੋਹਾ ਜੀ, ਤੁਹਾਡੇ ਸਮਾਂ ਬੋਲਣ ਲਈ ਹੈ ਤੇ ਉਸ ਸਮੇਂ ਤੁਸੀਂ ਬੋਲ ਲੈਣਾ। (ਵਿਘਨ) (ਸ਼ੋਰ) ਸਰਦਾਰ ਲਾਲ ਜੀ, ਇੱਕ ਮਿੰਟ ਜੀ। ਵਲਟੋਹਾ ਜੀ, ਮੇਰੀ ਬੇਨਤੀ ਸੁਣ ਲਓ। ਤੁਹਾਡੀ ਵਾਰੀ ਆਉਣੀ ਹੈ। ਜਦੋਂ ਆਪੋਜ਼ੀਸ਼ਨ ਦਾ ਲੀਡਰ ਜਾਂ ਆਪੋਜ਼ੀਸ਼ਨ ਦਾ ਕੋਈ ਮੈਂਬਰ ਬੋਲ ਰਿਹਾ ਹੋਵੇ, please keep silence, listen and then reply. ਅਗਰ ਤੁਹਾਡੀ ਵਾਰੀ ਨਹੀਂ ਆਵੇਗੀ, ਫਿਰ ਤੁਸੀਂ ਕਹਿਣਾ। ਤੁਹਾਡੀ ਵਾਰੀ ਆਉਣੀ ਹੈ, ਉਸ ਸਮੇਂ ਤੁਸੀਂ ਬੋਲ ਲੈਣਾ। Please sit down now. (ਵਿਘਨ) (ਸ਼ੋਰ) ਨਹੀਂ ਜੀ, ਨਹੀਂ। ਵਿੱਚੋਂ ਕਿਸ ਵਾਸਤੇ ਡਿਸਟਰਬ ਕਰਦੇ ਹੋ? ਤੁਹਾਡੀ ਵਾਰੀ ਨਾ ਆਉਣੀ ਹੋਵੇ, ਫਿਰ ਤਾਂ ਗੱਲ ਹੈ। Please sit down. ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਹੁਣ ਇਨ੍ਹਾਂ ਦੀ ਮਜਬੂਰੀ ਹੈ ਕਿ 14,199 ਕਰੋੜ ਰੁਪਏ ਦਾ ਕਰਜ਼ਾ ਇਨ੍ਹਾਂ

ਨੂੰ ਲੈਣਾ ਹੀ ਪੈਣਾ ਹੈ ਤਾਂ ਹੀ ਇਨ੍ਹਾਂ ਦਾ ਇਹ ਕਰਜ਼ਾ 1 ਲੱਖ 13 ਹਜ਼ਾਰ ਕਰੋੜ ਦੇ ਕਰੀਬ ਹੋਵੇਗਾ। ਕਾਰਨ ਕੀ ਹੈ? ਇਹ ਜਿਹੜਾ ਕਰਜ਼ਾ ਇਨ੍ਹਾਂ ਨੇ ਲੈਣਾ ਹੈ, ਇਹ ਕੋਈ ਵਿਕਾਸ ਵਾਸਤੇ ਨਹੀਂ ਲੈਣਾ। ਪਿਛਲਾ ਕਰਜ਼ਾ ਮੋੜਨ ਵਾਸਤੇ ਇਨ੍ਹਾਂ ਨੂੰ ਇਹ ਕਰਜ਼ਾ ਲੈਣਾ ਹੀ ਪੈਣਾ ਹੈ। ਇਨ੍ਹਾਂ ਦੀ ਇਹ ਮਜਬੂਰੀ ਹੈ ਕਿਉਂਕਿ ਪਿਛਲੇ ਸਾਲ ਦੀ ਵਿਆਜ ਦੀ ਜੋ ਕਿਸ਼ਤ ਹੈ, ਉਹ 8380 ਕਰੋੜ ਰੁਪਏ ਬਣਦੀ ਹੈ ਤੇ ਹੁਣ ਜਿਹੜਾ ਕਰਜ਼ਾ ਲਿਆ ਹੈ, ਉਸ ਦੀ ਕਿਸ਼ਤ ਜਿਹੜੀ ਹੈ, ਉਹ 3116 ਕਰੋੜ ਰੁਪਏ ਬਣਦੀ ਹੈ ਤੇ ਇਹ ਇਨ੍ਹਾਂ ਨੂੰ ਮੋੜਨੀ ਹੀ ਪੈਣੀ ਸੀ। ਇਸ ਕਰਕੇ 11,496 ਕਰੋੜ ਰੁਪਿਆ ਬਣਦਾ ਹੈ ਅਤੇ ਇਸ ਨੂੰ ਪੂਰਾ ਕਰਨ ਵਾਸਤੇ 14,199 ਕਰੋੜ ਰੁਪਏ ਦਾ ਕਰਜ਼ਾ ਲੈਣਾ ਹੀ ਪੈਣਾ ਹੈ ਔਰ ਜਿਹੜਾ ਵਿਆਜ ਹੈ, ਉਸ ਨੇ ਪ੍ਰਿੰਸੀਪਲ ਅਮਾਊਂਟ ਵਿੱਚ ਕਨਵਰਟ ਹੋਣਾ ਹੈ। ਇਹ ਹਰ ਸਾਲ ਇੱਕ ਚੱਕਰ ਚੱਲ ਰਿਹਾ ਹੈ, ਜਿਹੜਾ ਕਰਜ਼ੇ ਵਿੱਚ ਵਾਧਾ ਹੋਣ ਦਾ ਕਾਰਨ ਹੈ। ਸਪੀਕਰ ਸਾਹਿਬ, ਇਸ ਵਿੱਚੋਂ ਬਚਣਾ ਹੈ ਕੇਵਲ 2700 ਕਰੋੜ ਰੁਪਿਆ, ਜਿਹੜਾ ਇਨ੍ਹਾਂ ਨੇ ਵਿਕਾਸ ਤੇ ਲਗਾਉਣਾ ਹੈ ਜਾਂ ਪਤਾ ਨਹੀਂ ਕਿੱਥੇ ਲਗਾਉਣਾ ਹੈ ਜਾਂ ਲੁਟਾਉਣਾ ਹੈ, ਉਹੀ ਪੱਲੇ ਪੈਣਾ ਹੈ ਤੇ ਬਾਕੀ ਕਰਜ਼ਾ ਸਾਨੂੰ ਨਹੀਂ ਮਿਲਣਾ। ਇਹ ਕਰਜ਼ਾ ਲੈ ਕੇ 1 ਲੱਖ 13 ਹਜ਼ਾਰ 53 ਕਰੋੜ ਰੁਪਏ ਬਣ ਜਾਣਾ ਹੈ। ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਜਿਹੜੀ ਸਭ ਤੋਂ ਵੱਧ ਭਿਆਨਕ ਹੈ। ਇਸ ਬਜਟ ਸਪੀਚ ਦੇ ਅੰਦਰ ਕਿਤੇ ਇਸ ਗੱਲ ਦਾ ਜ਼ਿਕਰ ਨਹੀਂ ਔਰ ਇਸ ਗੱਲ ਨੂੰ ਲੁਕੋਇਆ ਗਿਆ ਹੈ। ਉਹ ਕੀ ਹੈ ? ਵੈਸੇ ਇਹ ਗੱਲ ਹਰ ਬਜਟ ਵਿੱਚ ਦਰਜ ਹੁੰਦੀ ਹੈ ਪਰ ਇਸ ਵਾਰ ਉਹ ਵਰਕਾ ਹੀ ਕੱਢ ਦਿੱਤਾ ਗਿਆ ਹੈ ਕਿ ਜਿੰਨੇ ਵੀ ਕਾਰਪੋਰੇਸ਼ਨਾਂ ਅਤੇ ਬੋਰਡ ਹਨ, ਉਹ ਵੀ ਕਰਜ਼ਾ ਲੈਂਦੇ ਹਨ। ਜਿੰਨੇ ਕਾਰਪੋਰੇਸ਼ਨ ਤੇ ਬੋਰਡ ਹਨ, ਉਨ੍ਹਾਂ ਦੀ ਸੰਖਿਆ 47 ਸੀ ਤੇ ਬਾਕੀ ਤਾਂ ਸਾਰੇ ਮੁੱਕ ਗਏ ਹਨ ਤੇ ਕੇਵਲ 20 ਹੀ ਰਹਿ ਗਏ ਹਨ। ਉਨ੍ਹਾਂ ਵਿੱਚੋਂ ਵੀ ਕਈ ਸਿਸਕਦੇ ਹਨ, ਮਰਨ ਦੇ ਕਿਨਾਰੇ ਹੀ ਹਨ। ਉਨ੍ਹਾਂ ਦੀ ਮੈਂ ਤਸਵੀਰ ਪੇਸ਼ ਕਰਨ ਲੱਗਿਆ ਹਾਂ ਤੇ ਜਿਹੜੀ ਇਨ੍ਹਾਂ ਨੇ ਲੁਕਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਦਾ ਕਿਤੇ ਵੀ ਜ਼ਿਕਰ ਨਹੀਂ ਕੀਤਾ ਗਿਆ ਪਰ ਮੈਂ ਮਿਹਨਤ ਕਰਕੇ ਇਸ ਵਿੱਚੋਂ ਲੱਭਿਆ ਹੈ। ਇਹ ਪੇਜ਼ 65 ਤੇ ਤੁਸੀਂ ਸਾਰੇ ਪੜ੍ਹ ਲਓ। ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਬੇਨਤੀ ਕਰਨ ਲੱਗਿਆ ਹਾਂ। ਸਪੀਕਰ ਸਾਹਿਬ, 31.3.2014 ਦੀ ਤਸਵੀਰ ਹੈ ਕਿ ਜਿੰਨੀਆਂ ਬੋਰਡ ਕਾਰਪੋਰੇਸ਼ਨਾਂ ਹਨ, 31 ਮਾਰਚ, 2007 ਤੱਕ ਸਾਡੇ ਵੇਲੇ ਵੀ ਇਨ੍ਹਾਂ ਤੇ ਕਰਜ਼ਾ ਸੀ। ਮੇਰੇ ਕੋਲ ਸਾਰਾ ਰਿਕਾਰਡ ਪਿਆ

[ ਸਰਦਾਰ ਲਾਲ ਸਿੰਘ ]

ਹੈ। 31 ਮਾਰਚ, 2007 ਨੂੰ ਸਾਰੀਆਂ ਬੋਰਡ ਕਾਰਪੋਰੇਸ਼ਨਾਂ ਤੇ ਉਹ ਕਰਜ਼ਾ ਸਿਰਫ 10,322 ਕਰੋੜ ਰੁਪਿਆ ਸੀ। ਇਹ ਹੁਣ ਵਧ ਕੇ ਕਿੰਨਾ ਹੋ ਗਿਆ ਹੈ, 67,806 ਕਰੋੜ ਰੁਪਿਆ ਵਧਿਆ ਹੈ। ਤੁਸੀਂ ਜਰਾ ਧਿਆਨ ਨਾਲ ਸੁਣੋ। ਪੰਜਾਬ ਕਿੱਥੇ ਜਾਵੇਗਾ? ਸਪੀਕਰ ਸਾਹਿਬ, ਪੰਜਾਬ ਦੀ ਬਰਬਾਦੀ ਹੋ ਗਈ ਹੈ। ਤੁਸੀਂ ਦੇਖੋ ਕਿੰਨਾ ਵਾਧਾ ਹੋਇਆ ਹੈ। ਇਹ ਮੈਂ ਤੁਹਾਨੂੰ ਡਿਟੇਲ ਦੱਸਣ ਲੱਗਿਆ ਹਾਂ। ਸਪੀਕਰ ਸਾਹਿਬ, ਇਸ ਦੇ ਵਿੱਚ ਲਿਖਿਆ ਹੈ, ਇਹ ਕਹਿਣਗੇ ਕਿ ਅਸੀਂ ਤਾਂ ਖਰੀਦ ਵਾਸਤੇ ਸੀ.ਸੀ. ਲਿਮਿਟ ਲਈ ਹੈ। ਮੈਂ ਡਿਟੇਲ ਦੱਸ ਦਿੰਦਾ ਹਾਂ। ਸੀ.ਸੀ. ਲਿਮਿਟ ਤਾਂ ਇਸ ਤੋਂ ਵੱਖਰੀ ਹੈ।

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਇਹ ਉਹੀ ਹੈ।

**ਸਰਦਾਰ ਲਾਲ ਸਿੰਘ :** ਮੇਰੇ ਕੋਲ ਸਾਰੀ ਡਿਟੇਲ ਹੈ। ਤੁਸੀਂ ਕਿਤਾਬ ਪੜ੍ਹੋ। ਤੁਸੀਂ 65 ਪੇਜ ਪੜ੍ਹੋ। ਇਸ ਦੇ ਵਿੱਚ ਲਿਖਿਆ ਹੈ। ਇਸ ਦਾ ਉਸ ਦੇ ਨਾਲ ਕੋਈ ਤਾਅਲੁੱਕ ਨਹੀਂ। ਪੀ.ਐਫ.ਸੀ. ਦਾ ਕਰਜ਼ਾ 179.37 ਕਰੋੜ ਰੁਪਏ ਹੈ ਔਰ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਤੇ 597 ਕਰੋੜ ਰੁਪਏ ਹੈ, ਵੇਅਰ ਹਾਊਸਿੰਗ ਕਾਰਪੋਰੇਸ਼ਨ ਤੇ 6099 ਕਰੋੜ ਰੁਪਿਆ ....

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਇਹ ਸੀ.ਸੀ. ਲਿਮਿਟ ਹੀ ਹੈ।

**ਸਰਦਾਰ ਲਾਲ ਸਿੰਘ :** ਤੁਸੀਂ ਪੜ੍ਹੋ। ਇਹ ਉਹੀ ਕਿਤਾਬ ਹੈ ਜਿਹੜੀ ਇਥੇ ਫਾਈਨਾਂਸ ਮਨਿਸਟਰ ਨੇ ਪੇਸ਼ ਕੀਤੀ ਹੈ। ਮੈਂ ਉਸ ਵਿਚੋਂ ਪੜ੍ਹ ਰਿਹਾ ਹਾਂ। ....(ਵਿਘਨ).... ਸਪੀਕਰ ਸਾਹਿਬ, ਇਨ੍ਹਾਂ ਨੂੰ ਕਹੋ ਮੇਰੀ ਗੱਲ ਸੁਣਨ। ਜੇ ਮੈਂ ਗਲਤ ਹੋਵਾਂ ਤਾਂ ਮੈਂ ਸਜ਼ਾ ਭੁਗਤਣ ਲਈ ਤਿਆਰ ਹਾਂ। ਇਸ ਤੋਂ ਵੱਧ ਕੋਈ ਗੱਲ ਨਹੀਂ। (ਥੰਪਿੰਗ) ਮੰਡੀਕਰਨ ਬੋਰਡ 206 ਕਰੋੜ ਰੁਪਿਆ, ਐਗਰੋ ਫੂਡ ਗ੍ਰੇਨ 7411 ਕਰੋੜ ਰੁਪਿਆ, ਰੂਰਲ ਡਿਵੈਲਪਮੈਂਟ ਬੋਰਡ 844 ਕਰੋੜ ਰੁਪਿਆ, ਪਾਵਰ ਕਾਰਪੋਰੇਸ਼ਨ 11,342 ਕਰੋੜ ਰੁਪਿਆ, ਸਟੇਟ ਟਰਾਂਸਪੋਰਟ ਕਾਰਪੋਰੇਸ਼ਨ 286 ਕਰੋੜ ਰੁਪਿਆ, ਐਸ.ਸੀ. ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ 24 ਕਰੋੜ ਰੁਪਿਆ, ਬੀ.ਸੀ. ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ 50 ਕਰੋੜ ਰੁਪਿਆ, ਸਿਵਲ ਸਪਲਾਈ ਕਾਰਪੋਰੇਸ਼ਨ 12879 ਕਰੋੜ ਰੁਪਿਆ, ਪਨਗ੍ਰੇਨ ਜਿਸ ਦੀ ਤੁਸੀਂ ਗੱਲ ਕਰਦੇ ਹੋ, ਉਹ 9485 ਕਰੋੜ ਰੁਪਿਆ ਇਸ ਤੋਂ ਵੱਖਰਾ ਹੈ। ਮਾਰਕਫੈਡ 12,212 ਕਰੋੜ ਰੁਪਿਆ, ਕੋਆਪ੍ਰੇਟਿਵ ਐਗਰੀਕਲਚਰਲ ਬੈਂਕ 2170 ਕਰੋੜ ਰੁਪਿਆ, ਪੀ.ਆਈ.ਡੀ.ਬੀ. 1615 ਕਰੋੜ ਰੁਪਿਆ, ਪੁੱਡਾ

1980 ਕਰੋੜ ਰੁਪਿਆ ....

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਲਾਲ ਸਿੰਘ ਜੀ, ਸੀ.ਸੀ. ਲਿਮਿਟ ਨੂੰ ਹੀ ਤੁਸੀਂ ਰਿਪੀਟ ਕਰੀ ਜਾਂਦੇ ਹੋ। ਇਹ ਸੀ.ਸੀ. ਲਿਮਿਟ ਹੈ।

**ਸਰਦਾਰ ਲਾਲ ਸਿੰਘ :** ਇਹ ਲਓ, ਤੁਸੀਂ ਕਿਤਾਬ ਪੜ੍ਹੋ ਜੀ। ਤੁਸੀਂ ਪੜ੍ਹ ਲਵੋ।

**ਉਪ ਮੁੱਖ ਮੰਤਰੀ (ਬੈਠੇ ਬੈਠੇ) :** ਅਸੀਂ ਪੜ੍ਹਿਆ ਹੈ ਤਾਂ ਹੀ ਕਹਿੰਦੇ ਹਾਂ।

**ਸਰਦਾਰ ਲਾਲ ਸਿੰਘ :** ਜੇ ਪੜ੍ਹਿਆ ਹੈ ਤਾਂ ਸਾਨੂੰ ਦੱਸਣਾ ਚਾਹੀਦਾ ਸੀ। ਸਾਨੂੰ ਫਾਈਨਾਂਸ ਮਨਿਸਟਰ ਨੂੰ ਇਸ ਦੀ ਜਾਣਕਾਰੀ ਦੇਣੀ ਚਾਹੀਦੀ ਸੀ। ਇਹ ਫੈਕਟਸ ਲੁਕਾਉਣੇ ਨਹੀਂ ਚਾਹੀਦੇ ਸੀ ਤਾਂ ਕਿ ਸਾਨੂੰ ਪਤਾ ਲੱਗੇ ਕਿ ਸਾਡੀ ਮਾਲੀ ਹਾਲਤ ਹੈ ਕੀ। ਸਪੀਕਰ ਸਾਹਿਬ, ਇਹ ਟੋਟਲ ਮਿਲਾ ਕੇ 1 ਲੱਖ 99 ਹਜ਼ਾਰ ਕਰੋੜ ਰੁਪਿਆ ਬਣਦਾ ਹੈ। (ਵਿਰੋਧੀ ਧਿਰ ਵੱਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਪੰਜਾਬ 1966 ਵਿੱਚ ਬਣਿਆ ਹੈ। 1966 ਤੋਂ 2007 ਤੱਕ 41 ਸਾਲ ਬਣਦੇ ਹਨ। ਇਨ੍ਹਾਂ 41 ਸਾਲਾਂ ਵਿੱਚ ਦੋਨੋਂ ਘਾਟੇ ਮਿਲਾ ਕੇ 61,477 ਕਰੋੜ ਰੁਪਏ ਬਣਦੇ ਹਨ ਔਰ ਅੱਠ ਸਾਲਾਂ ਵਿੱਚ ਇਹ ਦੋਨੋਂ ਕਰਜ਼ੇ ਮਿਲਾ ਕੇ 1 ਲੱਖ 37 ਹਜ਼ਾਰ 556 ਕਰੋੜ ਰੁਪਏ ਬਣਦੇ ਹਨ। ਆਉਣ ਵਾਲਾ ਇਤਿਹਾਸ, ਡਿਪਟੀ ਸੀ.ਐਮ. ਸਾਹਿਬ, ਤੁਹਾਨੂੰ ਕਦੇ ਮੁਆਫ਼ ਨਹੀਂ ਕਰੇਗਾ। ਪੰਜਾਬ ਦੀ ਬਰਬਾਦੀ ਕਾਲੇ ਅੱਖਰਾਂ ਵਿੱਚ ਲਿਖੀ ਜਾਵੇਗੀ (ਵਿਰੋਧੀ ਧਿਰ ਵੱਲੋਂ ਥੰਪਿੰਗ) ਕਿ ਪੰਜਾਬ ਦੀ ਬਰਬਾਦੀ ਤੁਸੀਂ ਕਰਕੇ ਗਏ ਹੋ। ਸਪੀਕਰ ਸਾਹਿਬ, ਕੱਲ੍ਹ ਨੂੰ ਭਾਵੇਂ ਕੋਈ ਵੀ ਸਰਕਾਰ ਆ ਜਾਵੇ। ਕਾਂਗਰਸ ਦੀ ਆ ਜਾਵੇ, ਇਨ੍ਹਾਂ ਦੀ ਆ ਜਾਵੇ। ਜਿੰਨਾ ਇਨ੍ਹਾਂ ਨੇ ਫਸਾ ਦਿੱਤਾ ਹੈ, ਪੰਜਾਬ ਦੀ ਇਕਾਨਮੀ ਨੂੰ ਕੋਈ ਠੀਕ ਨਹੀਂ ਕਰ ਸਕਦਾ। ਪੰਜਾਬ ਨੂੰ ਇਨ੍ਹਾਂ ਨੇ ਬਰਬਾਦ ਕਰ ਦਿੱਤਾ ਹੈ। ਕਰਜ਼ੇ ਦਾ ਜਿਹੜਾ ਚੱਕਰਵਿਊ ਹੈ, ਸਾਨੂੰ ਬੜੀ ਆਸ ਸੀ, ਸਾਨੂੰ ਬੜਾ ਹੌਸਲਾ ਸੀ, ਬਾਦਲ ਸਾਹਿਬ ਨੇ ਇਲੈਕਸ਼ਨਾਂ ਵਿੱਚ ਬੜਾ ਕਿਹਾ ਕਿ ਅਰੁਣ ਜੇਤਲੀ ਜੀ ਫਾਈਨਾਂਸ ਮਨਿਸਟਰ ਬਣਨਗੇ, ਸਾਡੇ ਕਰਜ਼ੇ ਦੀ ਮੁਆਫੀ ਹੋਵੇਗੀ। ਸਾਡੇ ਕਰਜ਼ੇ ਦਾ ਇਹ ਹੋ ਜਾਵੇਗਾ। ਬੜੀ ਆਸ ਸੀ। ਬਜਟ ਪੇਸ਼ ਹੋ ਗਿਆ ਪਰ ਪੰਜਾਬ ਦੇ ਬਾਰੇ ਕਿਤੇ ਪ੍ਰੋਵੀਜ਼ਨ ਨਹੀਂ ਹੈ। ਸੈਂਟਰ ਦੇ ਬਜਟ ਵਿੱਚ ਕਿਤੇ ਪ੍ਰੋਵੀਜ਼ਨ ਨਹੀਂ ਰੱਖੀ ਗਈ। ਇਹ ਕਹਿੰਦੇ ਸਨ ਕਿ ਪੰਜਾਬ ਨੂੰ ਕੁਝ ਦੇਣਗੇ ਪਰ ਕੋਈ ਆਸ ਨਹੀਂ, ਸਪੀਕਰ ਸਾਹਿਬ। ਮੈਂ ਅਗਲੀ ਗੱਲ ਪੰਜਾਬ ਦੀ ਇਕਾਨਮੀ ਬਾਰੇ ਹੋਰ ਕਰਨ ਲੱਗਿਆ

[ ਸਰਦਾਰ ਲਾਲ ਸਿੰਘ ]

ਹਾਂ। ਸਪੀਕਰ ਸਾਹਿਬ, ਰੈਵੇਨਿਊ ਡੈਫੀਸਿਟ ਇਕਾਨਮੀ ਦੇ ਇੰਡੀਕੇਟਰ ਹਨ। ਰੈਵੇਨਿਊ ਡੈਫੀਸਿਟ, ਜਿਹੜਾ ਮਾਲੀ ਘਾਟਾ ਹੈ, 31 ਮਾਰਚ, 2007 ਨੂੰ ਜਦੋਂ ਅਸੀਂ ਛੱਡ ਕੇ ਗਏ ਸੀ, ਇਹ 1748 ਕਰੋੜ ਰੁਪਏ ਸੀ। ਇਹ ਜੀ.ਐਸ.ਡੀ.ਪੀ. ਦਾ 1.44 ਪ੍ਰਤੀਸ਼ਤ ਬਣਦਾ ਸੀ ਔਰ 31 ਮਾਰਚ, 2015 ਨੂੰ, ਜਿਹੜਾ ਇਨ੍ਹਾਂ ਨੇ ਹੁਣ ਦਿੱਤਾ ਹੈ, ਉਹ ਰੈਵੇਨਿਊ ਡੈਫੀਸਿਟ ਬਣਦਾ ਹੈ 4252 ਕਰੋੜ ਰੁਪਿਆ। ਇਹ ਜੀ.ਐਸ.ਡੀ.ਪੀ. ਦਾ 1.66 ਪ੍ਰਤੀਸ਼ਤ ਬਣਦਾ ਹੈ। ਸਪੀਕਰ ਸਾਹਿਬ, ਫਿਸਕਲ ਡੈਫੀਸਿਟ, ਵਿੱਤੀ ਘਾਟਾ, ਜਿਹੜਾ ਸਾਡੇ ਵੇਲੇ ਜਦੋਂ ਅਸੀਂ ਛੱਡ ਕੇ ਗਏ ਸੀ ਤਾਂ 1348 ਕਰੋੜ ਰੁਪਿਆ ਸੀ ਅਤੇ ਇਹ ਜੀ.ਐਸ.ਡੀ.ਪੀ. ਦਾ 1.72 ਪ੍ਰਤੀਸ਼ਤ ਬਣਦਾ ਸੀ। ਸਪੀਕਰ ਸਾਹਿਬ, ਜਿਹੜਾ ਹੁਣ ਇਹ ਬਜਟ ਪੇਸ਼ ਕੀਤਾ ਗਿਆ ਹੈ, ਉਸ ਵਿਚ ਇਹ ਫਿਸਕਲ ਡੈਫੀਸਿਟ 10,273 ਕਰੋੜ ਰੁਪਏ ਦਾ ਹੈ, ਇਹ ਜੀ.ਐਸ.ਡੀ.ਪੀ. ਦਾ 2.84 ਪਰਸੈਂਟ ਬਣਦਾ ਹੈ। ਇਸ ਤੋਂ ਸਾਫ ਹੁੰਦਾ ਹੈ ਕਿ ਸਾਡੀ ਹਾਲਤ ਕਿੰਨੀ ਖਸਤਾ ਹੈ, ਕਿੰਨੀ ਮਾੜੀ ਹੈ। ਸਪੀਕਰ ਸਾਹਿਬ, ਜਿੰਨਾ ਟੋਟਲ ਬਜਟ ਹੈ, ਉਸ ਦੇ ਵਿਚ ਟੋਟਲ ਕੁਮਿਟਿਡ ਖਰਚੇ ਹਨ, ਇਹ ਚਾਰ ਕੁਮਿਟਿਡ ਖਰਚੇ ਤਨਖਾਹਾਂ, ਪੈਨਸ਼ਨਾਂ, ਭੱਤੇ ਅਤੇ ਸਬਸਿਡੀ ਹਨ। ਇਹ ਚਾਰ ਅਜਿਹੇ ਖਰਚੇ ਹਨ, ਜਿਨ੍ਹਾਂ ਤੋਂ ਸਰਕਾਰ ਭੱਜ ਨਹੀਂ ਸਕਦੀ। ਜਿਹੜਾ ਤੁਸੀਂ ਬਜਟ ਪੇਸ਼ ਕੀਤਾ ਹੈ, ਇਸ ਵਿਚ ਤੁਸੀਂ ਆਪ ਲਿਖਿਆ ਹੈ ਕਿ ਇਸ ਵਿਚ 78.81 ਪਰਸੈਂਟ ਖਰਚਾ ਇਨ੍ਹਾਂ ਚਾਰ ਕੁਮਿਟਿਡ ਖਰਚਿਆਂ ਦੇ ਉਤੇ ਖਰਚ ਹੋਣਾ ਹੈ, ਬਾਕੀ ਖਰਚੇ ਹੋਣਗੇ ਜਾਂ ਨਹੀਂ। ਸਪੀਕਰ ਸਾਹਿਬ, ਅਸਲੀ ਮੁੱਦਾ ਕੈਪੀਟਲ ਐਕਸਪੈਂਡੀਚਰ ਦਾ ਹੈ, ਪਿਛਲੇ ਸਮੇਂ ਵਿਚ ਕੀ ਹੋਇਆ ਹੈ, ਕੀ ਨਹੀਂ ਹੋਇਆ ਹੈ। ਇਸ ਦੇ ਨਾਲ ਸਾਰੇ ਸਟਰਕਚਰ ਦਾ ਜਿਹੜਾ ਵਿਕਾਸ ਹੈ, ਉਹ ਹੋਣਾ ਹੁੰਦਾ ਹੈ। ਇਹ ਸਾਰਾ ਜੋ ਤੁਸੀਂ ਦੱਸਿਆ ਹੈ, ਇਹ ਤੁਸੀਂ 6067 ਕਰੋੜ ਰੁਪਿਆ ਦੱਸਿਆ ਹੈ, ਇਹ ਵੀ ਜਿਹੜਾ ਹੈ, ਇਹ ਅਨੁਮਾਨਤ ਹੈ, ਵਧਾ ਚੜ੍ਹਾ ਕੇ ਲਿਖਿਆ ਹੈ, ਚਾਰ ਗੁਣਾਂ ਵੱਧ ਲਿਖਿਆ ਹੈ। ਮੈਂ ਇਸ ਦੀ ਅੱਗੇ ਜਾ ਕੇ ਡਿਟੇਲ ਦੱਸਾਂਗਾ ਔਰ ਇਹ ਸਾਰੇ ਬਜਟ ਦਾ 10.33 ਪਰਸੈਂਟ ਬਣਦਾ ਹੈ। ਇਸ ਤਰ੍ਹਾਂ ਵਿਕਾਸ ਕੀ ਹੋਵੇਗਾ, ਕਿਥੋਂ ਵਿਕਾਸ ਹੋਵੇਗਾ? ਵੇਖੋ ਇਹ ਕਿਸ ਤਰ੍ਹਾਂ ਹਾਊਸ ਨੂੰ ਗੁੰਮਰਾਹ ਕਰਦੇ ਹਨ। ਸਪੀਕਰ ਸਾਹਿਬ, 2006-07 ਵਿਚ ਜਿਹੜਾ ਸਾਡੇ ਵੇਲੇ ਕੈਪੀਟਲ ਐਕਸਪੈਂਡੀਚਰ ਸੀ, ਉਹ 2566 ਕਰੋੜ ਰੁਪਿਆ ਐਕਚੂਅਲ ਸੀ, ਐਪਰਾਕਸੀਮੇਟਲੀ ਨਹੀਂ ਸੀ, ਐਕਚੂਅਲ ਜਿਹੜਾ ਖਰਚਾ ਹੋਇਆ ਹੈ, ਉਹ ਸੀ। ਸਪੀਕਰ ਸਾਹਿਬ, 2007-08 ਵਿਚ ਇਹ 2192

ਕਰੋੜ ਰੁਪਏ ਉਤੇ ਆ ਗਿਆ ਸੀ, 2008-09 ਵਿਚ ਜਿਹੜਾ ਕੈਪੀਟਲ ਐਕਸਪੈਂਡੀਚਰ ਹੈ, ਉਹ 2858 ਕਰੋੜ ਰੁਪਿਆ ਹੋਇਆ। ਪਰ ਸਪੀਕਰ ਸਾਹਿਬ, 2009-10 ਵਿਚ ਇਹ 2166 ਕਰੋੜ ਰੁਪਏ ਤੇ ਆ ਗਿਆ, ਸਪੀਕਰ ਸਾਹਿਬ, ਇਹ ਹੋਰ ਨੀਚੇ ਆ ਗਿਆ। 2010 ਵਿਚ 2384 ਕਰੋੜ ਰੁਪਏ ਤੇ ਆ ਗਿਆ। ਮੈਂ ਇਹ ਸਹੀ ਫਿਗਰਾਂ ਦੱਸ ਰਿਹਾ ਹਾਂ। ਜਿਹੜੀਆਂ ਤੁਹਾਡੇ ਰਿਕਾਰਡ ਦੇ ਵਿਚ ਹਨ, ਉਹ ਤੁਹਾਨੂੰ ਦੇ ਰਿਹਾ ਹਾਂ। ਸਪੀਕਰ ਸਾਹਿਬ, ਬੜੀ ਮਾਯੂਸੀ ਦੀ ਗੱਲ ਇਹ ਹੈ ਕਿ ਸਾਲ 2011-12 ਦੇ ਵਿਚ 1360 ਕਰੋੜ ਰੁਪਿਆ ਹੀ ਰਹਿ ਗਿਆ। ਇਨ੍ਹਾਂ ਨੇ ਬਜਟ ਦੇ ਵਿਚ ਜਿਹੜਾ ਐਸਟੀਮੇਟ ਦਿੱਤਾ ਸੀ, ਸਪੀਕਰ ਸਾਹਿਬ, ਇਹ ਕਿਸ ਤਰ੍ਹਾਂ ਗੁੰਮਰਾਹ ਕਰਦੇ ਹਨ .....(ਮੁੱਖ ਸੰਸਦੀ ਸਕੱਤਰ, ਸਰਦਾਰ ਵਿਰਸਾ ਸਿੰਘ ਵਲਟੋਹਾ ਵੱਲੋਂ ਵਿਘਨ) ਤੁਹਾਨੂੰ ਸਮਝ ਨਹੀਂ ਹੈ, ਇਨ੍ਹਾਂ ਨੂੰ ਪਤਾ ਹੈ (ਐਫ.ਐਮ.ਸਾਹਿਬ ਵੱਲ ਇਸ਼ਾਰਾ) ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜਾ ਸਾਲ 2011-12 ਦੇ ਬਜਟ ਵਿਚ ਐਸਟੀਮੇਟ ਦਿੱਤਾ ਸੀ, ਉਹ ਦੱਸਿਆ ਸੀ 5400 ਕਰੋੜ ਰੁਪਿਆ, ਫਿਰ ਰਿਵਾਈਜ਼ਡ ਐਸਟੀਮੇਟ ਘਟਾ ਕੇ 4000 ਕਰੋੜ ਰੁਪਿਆ ਕਰ ਦਿੱਤਾ ਪ੍ਰੰਤੂ ਐਕਚੂਅਲੀ ਹੋਇਆ ਕਿੰਨਾ, 1360 ਕਰੋੜ ਰੁਪਿਆ, ਯਾਨੀ ਕਿ ਜਿਹੜਾ ਦਿੱਤਾ ਸੀ ਉਸ ਦਾ ਚੌਥਾ ਹਿੱਸਾ ਹੋਇਆ। ਇਹ ਕਿਸ ਤਰ੍ਹਾਂ ਗੁੰਮਰਾਹ ਕਰਦੇ ਹਨ। ਮੈਂ ਅੱਗੇ 2012-13 ਦੀ ਗੱਲ ਕਰਨ ਲੱਗਿਆ ਹਾਂ ਕੈਪੀਟਲ ਐਕਸਪੈਂਡੀਅਰ ਜਿਹੜਾ ਐਕਚੂਅਲੀ ਖਰਚ ਹੋਇਆ, ਉਹ ਸਿਰਫ 1916 ਕਰੋੜ ਰੁਪਿਆ ਖਰਚ ਹੋਇਆ ਤੇ ਸਾਨੂੰ ਇਥੇ ਹਾਊਸ ਵਿਚ ਕਿੰਨਾ ਦੱਸਿਆ ਸੀ ਕਿ ਅਸੀਂ 5500 ਕਰੋੜ ਰੁਪਿਆ ਖਰਚ ਕਰਾਂਗੇ ਫਿਰ ਰਿਵਾਈਜ਼ ਕਰਕੇ 4271 ਕਰੋੜ ਰੁਪਏ ਉਤੇ ਆ ਗਏ, ਐਕਚੂਅਲੀ ਹੋਇਆ 1916 ਕਰੋੜ ਰੁਪਿਆ। ਹੁਣ ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ 6067 ਕਰੋੜ ਰੁਪਿਆ ਐਸਟੀਮੇਟ ਰੱਖਿਆ ਹੈ, ਇਹ ਸਾਰਾ ਕੁਝ ਅਨੁਮਾਨਤ ਹੀ ਹੈ। ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਜੇ 2000 ਕਰੋੜ ਰੁਪਏ ਤੋਂ ਵੱਧ ਖਰਚ ਹੋ ਜਾਵੇ ਮੈਂ ਤੁਹਾਨੂੰ ਇਹ ਦਾਅਵੇ ਨਾਲ ਕਹਿ ਸਕਦਾ ਹਾਂ। ਇਹ ਸਿਰਫ ਲੋਕਾਂ ਨੂੰ ਅਤੇ ਇਸ ਹਾਊਸ ਨੂੰ ਗੁੰਮਰਾਹ ਕਰਨ ਵਾਲੀ ਗੱਲ ਹੈ। ਸਪੀਕਰ ਸਾਹਿਬ, ਅਸਲੀ ਜਿਹੜੀ ਤਸਵੀਰ ਹੈ, ਉਹ ਬਿਲਕੁਲ ਗੁੰਮਰਾਹ ਕਰਨ ਵਾਲੀ ਹੈ। ਸਪੀਕਰ ਸਾਹਿਬ, ਜਿਹੜਾ ਪਿਛਲਾ ਐਸਟੀਮੇਟ ਹੈ, ਉਹ 73 % ਹੀ ਕਵਰ ਹੋਇਆ ਹੈ। ਹੁਣ ਜਿਹੜਾ, ਸਪੀਕਰ ਸਾਹਿਬ, ਹੋਣਾ ਹੈ, ਇਹ ਕੁਮਿੱਟਡ ਖਰਚੇ ਤੋਂ ਤਾਂ ਭੱਜ ਨਹੀਂ

[ ਸਰਦਾਰ ਲਾਲ ਸਿੰਘ ]

ਸਕਦੇ ਤੇ ਜਿਹੜੇ ਬਾਕੀ ਹੋਰ ਖਰਚੇ ਹਨ, ਉਨ੍ਹਾਂ ਤੋਂ ਇਹ ਭੱਜ ਨਹੀਂ ਸਕਦੇ ਤੇ ਫਿਰ ਕੱਟ ਕਿਥੇ ਲੱਗਣਾ ਹੈ, ਉਹ ਲੱਗਣਾ ਹੈ ਕੈਪੀਟਲ ਐਕਸਪੈਂਡੀਚਰ ਦੇ ਉਤੇ ਜਿਹੜਾ 27 ਪਰਸੈਂਟ ਘੱਟ ਇੰਪਲੀਮੈਂਟ ਹੋਇਆ ਹੈ। ਹੁਣ ਕਿਹੜਾ ਇਨ੍ਹਾਂ ਦੇ ਕੋਲੋਂ ਪੂਰਾ ਇੰਪਲੀਮੈਂਟ ਹੋ ਸਕੇਗਾ। ਤੁਸੀਂ ਇਸ ਦੇ ਵਿਚ 15,000 ਕਰੋੜ ਰੁਪਿਆ ਵੇਜ਼ ਐਂਡ ਮੀਨਜ਼ ਦਾ ਪਾ ਦਿੱਤਾ ਹੈ, ਅਸਲੀ ਬਜਟ ਤਾਂ ਛੋਟਾ ਹੀ ਹੈ। ਇਹ ਕੈਪੀਟਲ ਐਕਸਪੈਂਡੀਚਰ ਕਿਥੋਂ ਹੋਵੇਗਾ, ਮੈਨੂੰ ਇਸ ਗੱਲ ਦੀ ਸਮਝ ਨਹੀਂ ਆਉਂਦੀ। ਹੁਣ ਇਹ ਜਿਹੜਾ ਪੈਸਾ ਇਨ੍ਹਾਂ ਨੇ ਦੱਸਿਆ ਹੈ ਕਿ 56,752 ਕਰੋੜ ਰੁਪਿਆ ਆਉਣਾ ਹੈ ਅਤੇ ਖਰਚਣ ਦਾ ਜਿਹੜਾ ਅਨੁਮਾਨਤ ਹੈ, ਉਹ 58,593 ਕਰੋੜ ਰੁਪਏ ਹੈ। ਇਕ ਵੇਜ਼ ਐਂਡ ਮੀਨਜ਼ ਦਾ 15,000 ਕਰੋੜ ਰੁਪਏ ਦਾ ਵਿਚ ਬਣਾ ਦਿੱਤਾ ਹੈ। ਇਹ 15,000 ਕਰੋੜ ਰੁਪਿਆ ਕਿਥੋਂ ਆਵੇਗਾ? ਇਹ ਤਾਂ ਇਸ ਬਾਰੇ ਇਹੀ ਦੱਸਣਗੇ। ਇਹ ਸਾਰੇ ਐਸਟੀਮੇਟ ਬਣਾ ਕੇ 73,593 ਕਰੋੜ ਰੁਪਏ ਦਾ ਬਜਟ ਪੇਸ਼ ਕੀਤਾ ਹੈ। ਇਸ ਵਿਚ 20,100 ਕਰੋੜ ਰੁਪਏ ਦਾ ਐਨੂਅਲ ਪਲਾਨ ਰੱਖਿਆ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਕੋਲੋਂ ਪੁੱਛਣਾ ਚਾਹੁੰਦਾ ਹਾਂ, ਮੇਰੀ ਬੇਨਤੀ ਹੈ ਤੁਹਾਡੇ ਰਾਹੀਂ ਕਿ ਤੁਸੀਂ ਮੈਨੂੰ ਦੱਸੋ ਕਿ 4252 ਕਰੋੜ ਰੁਪਏ ਦਾ ਤਾਂ ਘਾਟੇ ਦਾ ਬਜਟ ਹੈ, ਇਹ ਆਪ ਮੰਨਦੇ ਹਨ। ਜਿਹੜਾ 15000 ਕਰੋੜ ਰੁਪਿਆ ਵੇਜ਼ ਐਂਡ ਮੀਨਜ਼ ਦਾ ਵਿੱਚ ਸ਼ਾਮਿਲ ਕਰਕੇ ਇਹ ਬਣ ਗਿਆ 58,593 ਤੋਂ ਉੱਪਰ 73,593 ਕਰੋੜ ਦਾ ਅਤੇ 20,000 ਐਨੂਅਲ ਪਲਾਨ ਦਾ ਕਹਿੰਦੇ ਹੋ, ਤੁਸੀਂ ਇਹ ਦੱਸੋ ਕਿ ਇਹ ਪੈਸਾ ਕਿਥੋਂ ਆਏਗਾ? ਕੋਈ ਇਨ੍ਹਾਂ ਕੋਲ ਸਾਧਨ ਹੈ? ਜਿੰਨਾ ਕਰਜ਼ਾ ਇਹ ਲੈ ਸਕਦੇ ਸੀ, ਇਨ੍ਹਾਂ ਨੇ ਲੈ ਲਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਸ ਵਿਚੋਂ 2700 ਕਰੋੜ ਰੁਪਿਆ ਇਨ੍ਹਾਂ ਨੂੰ ਮਿਲਣਾ ਹੈ, ਜਿਸ ਨਾਲ ਇਨ੍ਹਾਂ ਦਾ ਕੁਝ ਨਹੀਂ ਬਣਨਾ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਟੈਕਸ ਨਹੀਂ ਲਗਾਓਗੇ? ਤੁਸੀਂ ਹਾਊਸ ਵਿੱਚ ਕਸਮ ਖਾਓ ਕਿ ਅਸੀਂ ਆਉਣ ਵਾਲੇ ਸਮੇਂ ਵਿੱਚ ਕੋਈ ਟੈਕਸ ਨਹੀਂ ਲਗਾਵਾਂਗੇ? ਲੋਕਾਂ ਨੂੰ ਗੁੰਮਰਾਹ ਨਾ ਕਰੋ। ਤੁਹਾਡਾ ਟੈਕਸ ਲਗਾਏ ਬਿਨਾ ਕੋਈ ਗੁਜ਼ਾਰਾ ਹੀ ਨਹੀਂ ਹੈ ਜਾਂ ਫੇਰ ਤੁਸੀਂ ਦੱਸੋ ਕਿ ਪੰਜਾਬ ਦੀਆਂ ਸਰਕਾਰੀ ਪ੍ਰਾਪਰਟੀਆਂ ਤੁਸੀਂ ਵੇਚੋਗੇ। ਕੁਝ ਤਾਂ ਦੱਸੋ ਕਿ ਇਹ ਪੈਸਾ ਕਿਥੋਂ ਆਏਗਾ? ਤੁਸੀਂ ਦੱਸੋ ਕਿ ਸਰਕਾਰ ਕੋਈ ਪ੍ਰਾਪਰਟੀ ਵੇਚੇਗੀ ਜਾਂ ਫੇਰ ਆਲੇ-ਦੁਆਲੇ ਕੋਈ ਡਾਕਾ ਮਾਰਨ ਦੀ ਤੁਹਾਡੀ ਸਲਾਹ ਹੈ? ਜੇਤਲੀ ਸਾਹਿਬ ਤੋਂ ਤੁਹਾਨੂੰ ਆਸ ਹੈ, ਹੋਣੀ ਵੀ ਚਾਹੀਦੀ ਹੈ।

ਅਸੀਂ ਵੀ ਚਾਹੁੰਦੇ ਹਾਂ। ਪੰਜਾਬ ਦਾ ਇਸ ਬਗੈਰ ਕੋਈ ਗੁਜ਼ਾਰਾ ਨਹੀਂ ਹੈ, ਕੋਈ ਪੈਕੇਜ ਇੱਥੇ ਜ਼ਰੂਰ ਆਵੇ ਪਰ ਮੇਰੀ ਇੱਕ ਗੱਲ ਧਿਆਨ ਨਾਲ ਸੁਣ ਲਓ, ਤੁਹਾਨੂੰ ਕਿਸੇ ਨੇ ਪੈਕੇਜ ਨਹੀਂ ਦੇਣਾ। ਇਹ ਗੱਲ ਅਸੀਂ ਤੁਹਾਨੂੰ ਦਾਅਵੇ ਨਾਲ ਕਹਿੰਦੇ ਹਾਂ। ਜਿੰਨੀ ਡਾ. ਮਨਮੋਹਨ ਸਿੰਘ ਨੇ ਤੁਹਾਨੂੰ ਮਦਦ ਕੀਤੀ ਹੈ ਇਸ ਤੋਂ ਵੱਧ ਤੁਸੀਂ ਆਸ ਨਾ ਕਰੋ। ਤੁਸੀਂ ਭੁਲੇਖੇ ਵਿੱਚ ਫਿਰਦੇ ਹੋ। ਬੇਸ਼ੱਕ ਤੁਸੀਂ ਘਿਓ-ਖਿਚੜੀ ਬਣੋ। ਮੈਨੂੰ ਲੱਗਦਾ ਹੈ ਕਿ ਖਿਚੜੀ ਠੀਕ ਹੈ ਪਰ ਜਿਹੜਾ ਘਿਓ ਹੈ, ਉਹ ਦੇਸੀ ਨਹੀਂ ਹੈ, ਉਹ ਡਾਲਡਾ ਵਿੱਚ ਪੈ ਗਿਆ ਹੈ। (ਹਾਸਾ) ਇਸ ਕਰਕੇ ਤੁਸੀਂ ਬਹੁਤੇ ਚੌੜੇ ਨਾ ਹੋਵੋ। ਤੁਸੀਂ ਮੈਨੂੰ ਇੱਕ ਗੱਲ ਦੱਸੋ, ਤੁਹਾਨੂੰ ਕਿਸੇ ਨੇ ਪੁੱਛਿਆ ਹੈ। ਐਮ.ਐਸ.ਪੀ. ਦਾ ਮੌਕਾ ਆਇਆ। ਪਿਛਲੀ ਵਾਰੀ ਜਿੰਨੀ ਵਾਰ ਐਮ.ਐਸ.ਪੀ. ਬਾਰੇ ਗੱਲ ਆਈ, ਡਾ. ਮਨਮੋਹਨ ਸਿੰਘ ਨੇ ਕਿੰਨੇ ਦਿੱਤੇ ਸੀ, 50 ਰੁਪਏ ਕੁਇੰਟਲ, ਬਾਦਲ ਸਾਹਿਬ ਨੇ ਬੜੇ ਜ਼ੋਰ ਨਾਲ ਕਿਹਾ ਕਿ ਪੰਜਾਬ ਦੇ ਕਿਸਾਨਾਂ ਨਾਲ ਮਜ਼ਾਕ ਹੈ, ਪੰਜਾਬ ਦੇ ਲੋਕਾਂ ਨਾਲ ਧੋਖਾ ਹੈ ਜੀ। ਤੁਸੀਂ ਹੁਣ ਬੋਲੇ? ਹੁਣ ਤੁਸੀਂ 1900 ਰੁਪਏ ਕੁਇੰਟਲ ਐਮ.ਐਸ.ਪੀ. ਮੰਗੀ ਸੀ, 500 ਰੁਪਏ ਦਾ ਵਾਧਾ ਮੰਗਿਆ ਸੀ। ਤੁਹਾਨੂੰ ਤਾਂ ਟਕੇ ਸਿਰ ਕਿਸੇ ਨੇ ਨਹੀਂ ਜਾਣਿਆ? ਤੁਸੀਂ ਕਿਥੋਂ ਅਵਾਜ਼ ਕੱਢਦੇ ਹੋ? ਸਪੀਕਰ ਸਾਹਿਬ, ਗੁਜਰਾਤ ਦੇ ਪੰਜਾਬੀਆਂ ਦੇ ਮਸਲੇ ਬਾਰੇ ਇਥੇ ਕਹਿ ਕੇ ਗਏ, ਬਾਦਲ ਸਾਹਿਬ ਨੇ ਵੀ ਯਕੀਨ ਦਿਵਾਇਆ, ਤੁਸੀਂ ਵੀ ਯਕੀਨ ਦਿਵਾਇਆ। ਕੀ ਭੁੱਲ ਗਏ ਉਹ ਗੱਲ? ਕਿਸੇ ਨੇ ਮੁੜ ਕੇ ਪੁੱਛਿਆ? ਪ੍ਰਧਾਨ ਮੰਤਰੀ ਵੀ ਬਣ ਗਏ। ਪੰਜਾਬੀਆਂ ਦਾ ਮਸਲਾ, ਪਰਨਾਲਾ ਉਥੇ ਦਾ ਉਥੇ ਹੀ ਹੈ। ਤੁਸੀਂ ਐਂਵੇਂ ਖੁਸ਼ਫਹਿਮੀ ਵਿੱਚ ਫਿਰਦੇ ਹੋ। ਤੁਹਾਡੀ ਗੱਲ ਨਾ ਕਿਸੇ ਨੇ ਸੁਣੀ ਹੈ ਅਤੇ ਨਾ ਅੱਗੇ ਸੁਣਨੀ ਹੈ। ਕਰਜ਼ਾ ਮਾਫ਼ ਹੋਣਾ ਚਾਹੀਦਾ ਹੈ, ਕੋਈ ਪੈਕੇਜ ਆਉਣਾ ਚਾਹੀਦਾ ਹੈ, ਅਸੀਂ ਇਸ ਦੀ ਆਸ ਕਰਦੇ ਹਾਂ। ਪੰਜਾਬ ਉਸ ਤੋਂ ਬਗੈਰ ਬਚ ਨਹੀਂ ਸਕਦਾ ਕਿਉਂਕਿ ਪੰਜਾਬ ਦੀ ਹਾਲਤ ਇੰਨੀ ਮਾੜੀ ਹੈ ਕਿ ਜੇਕਰ ਕੋਈ ਪੈਕੇਜ ਨਹੀਂ ਮਿਲਿਆ ਤਾਂ ਨਾ ਤੁਹਾਡੇ ਪੱਲੇ ਕੁਝ ਰਹਿਣਾ ਹੈ ਅਤੇ ਨਾ ਹੀ ਸਾਡੇ ਪੱਲੇ ਕੁਝ ਰਹਿਣਾ ਹੈ। ਪੰਜਾਬ ਦੇ ਇਤਿਹਾਸ ਨੇ ਤੁਹਾਨੂੰ ਕਦੇ ਮਾਫ਼ ਨਹੀਂ ਕਰਨਾ। ਕੋਸ਼ਿਸ਼ ਕਰੋ। ਪਹਿਲਾਂ ਤਾਂ ਤੁਹਾਡੇ ਕੋਲ ਬਹਾਨਾ ਸੀ, ਮੁੜ-ਘਿੜ ਕੇ ਠੀਕਰਾ ਭੰਨ ਦਿੰਦੇ ਸੀ ਕਿ ਕੇਂਦਰ ਦੀ ਸਰਕਾਰ ਸਾਡੇ ਨਾਲ ਵਿਤਕਰਾ ਕਰ ਰਹੀ ਹੈ। ਕੇਂਦਰ ਦੀ ਸਰਕਾਰ ਸਾਡੀ ਸੁਣਦੀ ਨਹੀਂ ਹੈ। ਮਤਰੇਈ ਮਾਂ ਤਾਂ ਹੁਣ ਚਲੀ ਗਈ, ਹੁਣ ਤਾਂ ਅਸਲੀ ਮਾਂ ਆ ਗਈ ਹੈ। (ਹਾਸਾ) ਤੁਸੀਂ ਉਨ੍ਹਾਂ ਤੋਂ ਕੁਝ ਤਾਂ ਲਾਹਾ ਲਓ, ਕੁਝ ਤਾਂ ਹਾਸਲ ਕਰੋ। ਸਪੀਕਰ

[ ਸਰਦਾਰ ਲਾਲ ਸਿੰਘ ]

ਸਾਹਿਬ, ਮੈਂ ਇਨ੍ਹਾਂ ਦੀ ਫਜ਼ੂਲ-ਖਰਚੀ ਦੀ ਗੱਲ ਕਰਨ ਲੱਗਿਆ ਹਾਂ। ਪੰਜਾਬ ਦੇ ਪੱਲੇ ਕੱਖ ਨਹੀਂ ਪਿਆ, ਇਹ ਮੌਜਾਂ ਕਰਦੇ ਹਨ। ਪਹਿਲਾਂ ਇਹ ਦੱਸੋ ਕਿ ਬਾਦਲ ਸਾਹਿਬ ਨੂੰ ਕਿਸੇ ਐਡਵਾਈਸ ਦੀ ਲੋੜ ਹੈ। 15-20 ਐਡਵਾਈਜ਼ਰ ਹੀ ਰੱਖੇ ਹੋਏ ਹਨ। ਦੱਸੋ, ਬਾਦਲ ਸਾਹਿਬ ਨੂੰ ਐਡਵਾਈਜ਼ਰਾਂ ਦੀ ਕੀ ਲੋੜ ਹੈ? ਜਿੰਨਾ ਉਨ੍ਹਾਂ ਨੂੰ ਤਜ਼ਰਬਾ ਹੈ ਸ਼ਾਇਦ ਹਿੰਦੁਸਤਾਨ ਵਿੱਚ ਕਿਸੇ ਨੂੰ ਇੰਨਾ ਤਜਰਬਾ ਨਹੀਂ ਹੈ। ਇਹ ਕਿਸ ਵਾਸਤੇ ਫੌਜ ਇਕੱਠੀ ਕੀਤੀ ਹੈ। ਓ.ਐਸ.ਡੀ. ਵੀ ਪਤਾ ਨਹੀਂ ਕਿੰਨੇ ਹਨ, ਅਣਗਿਣਤ ਹਨ। ਇਹ ਮੈਂ ਪਹਿਲੀ ਵਾਰ ਦੇਖਿਆ ਹੈ, ਬੜੀਆਂ ਸਰਕਾਰਾਂ ਦੇਖੀਆਂ ਹਨ। ਇਸ ਤੋਂ ਬਾਅਦ ਸੀ.ਪੀ.ਐਸ. (ਚੀਫ਼ ਪਾਰਲੀਮੈਂਟਰੀ ਸੈਕਟਰੀ) 1 ਜਾਂ 2 ਹੁੰਦੇ ਸੀ, ਇਨ੍ਹਾਂ ਨੇ 22-23 ਬਣਾ ਦਿੱਤੇ। ਸਾਨੂੰ ਕੋਈ ਫਰਕ ਨਹੀਂ ਪੈਂਦਾ। ਸਪੀਕਰ ਸਾਹਿਬ, ਮੈਂ ਤਾਂ ਬੇਨਤੀ ਕਰਦਾ ਹਾਂ ਕਿ ਜਿਹੜੇ ਬਾਕੀ ਰਹਿ ਗਏ, ਇਨ੍ਹਾਂ ਨੂੰ ਵੀ ਬਣਾ ਦਿਓ। (ਵਿਘਨ) ਸਾਡੇ ਵੇਲੇ ਵੀ ਸੀ ਪਰ ਇੰਨੇ ਨਹੀਂ ਸਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਰਹਿ ਗਏ ਇਨ੍ਹਾਂ ਨੂੰ ਵੀ ਬਣਾ ਦਿਓ। ਜਿੱਥੇ ਸਤਿਆਨਾਸ ਹੈ, ਉਥੇ ਸਵਾ ਸਤਿਆਨਾਸ ਹੋਣ ਦਿਓ। ਕੋਈ ਫਰਕ ਨਹੀਂ ਪੈਂਦਾ, ਇਨ੍ਹਾਂ ਨੂੰ ਖੁਸ਼ ਕਰੋ। ਪੰਜਾਬ ਜਾਵੇ ਢੱਠੇ ਖੂਹ ਵਿੱਚ, ਕੋਈ ਫਰਕ ਨਹੀਂ ਪੈਂਦਾ। ਇਨ੍ਹਾਂ ਨੂੰ ਰਾਜ਼ੀ ਰੱਖੋ। ਅੱਗੇ ਗੱਲ ਆਉਂਦੀ ਹੈ, ਹੈਲੀਕਾਪਟਰਾਂ ਦੀ। ਤੁਸੀਂ ਕਿਹਾ ਕਿ 32 ਕਰੋੜ ਦਾ ਨਵਾਂ ਹੈਲੀਕਾਪਟਰ ਇਸ ਕਰਕੇ ਲੈਣਾ ਹੈ ਕਿਉਂਕਿ ਪਿਛਲੇ ਹੈਲੀਕਾਪਟਰ ਦਾ ਕਿਰਾਇਆ ਫਜ਼ੂਲ ਹੀ ਬਹੁਤ ਜ਼ਿਆਦਾ ਪੈ ਰਿਹਾ ਹੈ। ਮੇਰੇ ਕੋਲ ਇਤਲਾਹ ਇਹ ਹੈ ਕਿ ਤੁਸੀਂ ਨਵਾਂ ਹੈਲੀਕਾਪਟਰ ਵੀ ਲੈ ਲਿਆ ਅਤੇ ਪੁਰਾਣਾ ਵੀ ਦੱਬੀ ਫਿਰਦੇ ਹੋ। (ਹਾਸਾ) ਸਾਨੂੰ ਕੋਈ ਇਤਰਾਜ਼ ਨਹੀਂ ਭਾਵੇਂ ਛੇ ਹੈਲੀਕਾਪਟਰ ਹੋਰ ਲੈ ਲਓ ਪਰ ਦਿੱਲੀ ਦੀ ਜਿਹੜੀ ਅਸਲੀ ਮਾਂ ਹੈ, ਉਸ ਨੂੰ ਕਹੋ ਕਿ ਕੋਈ 10-20 ਹਜ਼ਾਰ ਕਰੋੜ ਰੁਪਏ ਦਾ ਪੈਕੇਜ ਲਿਆਓ, ਅਸੀਂ ਤੁਹਾਨੂੰ ਪਾਰਟੀ ਕਰਾਂਗੇ, ਤੁਹਾਨੂੰ ਸਨਮਾਨਿਤ ਕਰਾਂਗੇ। ਥੁੱਕ ਨਾਲ ਪਕੌੜੇ ਨਹੀਂ ਪੱਕਣੇ, ਇਹ ਮੇਰੀ ਗੱਲ ਧਿਆਨ ਨਾਲ ਸੁਣ ਲਓ।

**Mr. Speaker :** Sardar Laal Singh ji, please address the Chair.

**ਸਰਦਾਰ ਲਾਲ ਸਿੰਘ :** ਹਾਂ ਜੀ, ਸਪੀਕਰ ਸਾਹਿਬ, ਮੈਂ ਤੁਹਾਨੂੰ ਐਡਰੈੱਸ ਕਰ ਰਿਹਾ ਹਾਂ। ਤੁਸੀਂ ਚੋਣ ਵਿੱਚ ਬੜੇ ਵਾਅਦੇ ਕੀਤੇ ਸੀ। ਸਪੀਕਰ ਸਾਹਿਬ, ਢਾਈ ਸਾਲ ਲੰਘ ਗਏ। ਇਨ੍ਹਾਂ ਨੇ ਕਿਹਾ ਸੀ ਕਿ 1000 ਰੁਪਿਆ ਬੇਰੁਜ਼ਗਾਰੀ

ਭੱਤਾ ਦੇਵਾਂਗੇ ਪਰ ਕਿਸੇ ਨੂੰ ਨਹੀਂ ਮਿਲਿਆ। ਲੈਪਟਾਪ ਕਹੇ ਸਨ ਪਰ ਉਸ ਤੋਂ ਵੀ ਭੱਜ ਗਏ। ਲੜਕੀਆਂ ਨੂੰ ਸਾਈਕਲ ਮਿਲਣੇ ਵੀ ਬੰਦ ਹੋ ਗਏ। ਬੁਢਾਪਾ, ਵਿਧਵਾ ਅਤੇ ਹੈਂਡੀਕੈਪਸ ਦੀ ਪੈਨਸ਼ਨ ਬਾਰੇ ਇਨ੍ਹਾਂ ਨੇ ਕਿਹਾ ਸੀ ਕਿ 250 ਰੁਪਏ ਤੋਂ ਵਧਾ ਕੇ 500 ਰੁਪਏ ਕਰਾਂਗੇ, ਉਹ ਪਹਿਲੀਆਂ ਵੀ ਨਹੀਂ ਮਿਲਦੀਆਂ। ਸਪੀਕਰ ਸਾਹਿਬ, ਸ਼ਗਨ ਸਕੀਮ ਬਾਰੇ ਕਿਹਾ ਸੀ ਕਿ 11000/- ਤੋਂ ਵਧਾ ਕੇ 31000/- ਰੁਪਏ ਕਰਾਂਗੇ। ਉਹ ਵੀ ਖੂਹ ਖਾਤੇ ਵਿੱਚ ਗਈ। ਇਹ ਵੀ ਕਿਹਾ ਸੀ ਕਿ ਗਰੀਬਾਂ ਨੂੰ ਮੁਫਤ ਪਲਾਟ ਤੇ ਮੁਫਤ ਗੈਸ ਕੁਨੈਕਸ਼ਨ ਦਿਆਂਗੇ ਪਰ ਉਹ ਵੀ ਨਹੀਂ ਮਿਲੇ। ਤੁਸੀਂ ਕਿਹਾ ਸੀ ਕਿ 10 ਲੱਖ ਨੌਕਰੀਆਂ ਦਿਆਂਗੇ। ਸਰਕਾਰ ਦੇ ਢਾਈ ਸਾਲ ਲੰਘ ਗਏ ਹਨ, ਇਹ ਕਦੋਂ ਦਿਉਗੇ? ਕੀ ਜਾਣ ਵੇਲੇ ਦਿਉਗੇ? ਸਰਪਲੱਸ ਬਿਜਲੀ ਕਰਨ ਬਾਰੇ ਕਿਹਾ ਸੀ, ਉਸ ਬਾਰੇ ਤਾਂ ਤੁਹਾਡਾ ਜਲੂਸ ਨਿਕਲ ਗਿਆ ਹੈ। ਇਸ ਵਿਸ਼ੇ ਬਾਰੇ ਮੇਰੇ ਬਾਕੀ ਸਾਥੀ ਦੱਸਣਗੇ।

ਸਪੀਕਰ ਸਾਹਿਬ, ਹਾਲਤ ਇਹ ਹੈ ਕਿ ਜਿਹੜੀਆਂ ਗੱਡੀਆਂ ਹਨ, ਉਨ੍ਹਾਂ ਵਿੱਚ ਤੇਲ ਪਾਉਣ ਵਾਸਤੇ ਸਰਕਾਰ ਕੋਲ ਪੈਸੇ ਨਹੀਂ ਹਨ। ਬਹੁਤ ਬੁਰੀ ਹਾਲਤ ਹੈ। ਇਨ੍ਹਾਂ ਨੂੰ (ਰੂਲਿੰਗ ਬੈਂਚਿੰਜ਼ ਵੱਲ ਇਸ਼ਾਰਾ) ਮਿਲਦੇ ਹੋਣਗੇ। ਸਾਨੂੰ ਤਾਂ ਨਹੀਂ ਮਿਲਦੇ। ਮੇਰਾ ਸ਼ਿਕਵਾ ਹੈ ਕਿ ਇਹ ਸਾਡੇ ਨਾਲ ਬਹੁਤ ਵੱਡਾ ਵਿਤਕਰਾ ਹੈ। ਸਾਡੀਆਂ ਗੱਡੀਆਂ ਵਿੱਚ ਕਈ ਕਈ ਮਹੀਨਿਆਂ ਤੋਂ ਤੇਲ ਪਾਉਣ ਨੂੰ ਪੈਸੇ ਨਹੀਂ ਮਿਲੇ। ਮੈਂ ਹਾਊਸ ਵਿੱਚ ਇੱਕ ਅਪੀਲ ਕਰਨੀ ਚਾਹੁੰਦਾ ਹਾਂ, ਸਾਨੂੰ ਇੱਕ ਡਿਮਾਂਡ ਕਰਨੀ ਚਾਹੀਦੀ ਹੈ, ਮੈਂ ਸਾਰੀਆਂ ਪਾਰਟੀਆਂ ਦੀ ਗੱਲ ਕਰਦਾ ਹਾਂ। ਸਾਰੀਆਂ ਪਾਰਟੀਆਂ ਇਲੈਕਸ਼ਨਾਂ ਦੇ ਮੌਕੇ ਜਿਹੜੇ ਵਾਅਦੇ ਕਰਦੀਆਂ ਹਨ, ਚੋਣ ਮੈਨੀਫੈਸਟੋ ਵਿੱਚ ਵਾਅਦੇ ਕੀਤੇ ਹੁੰਦੇ ਹਨ, ਮੈਂ ਇਲੈਕਸ਼ਨ ਕਮਿਸ਼ਨ ਨੂੰ ਅਪੀਲ ਕਰਦਾ ਹਾਂ, ਸਾਨੂੰ ਮਤਾ ਲੈ ਕੇ ਆਉਣਾ ਚਾਹੀਦਾ ਹੈ ਕਿ ਇਲੈਕਸ਼ਨ ਕਮਿਸ਼ਨ ਇਸ ਤੇ ਕੰਟਰੋਲ ਕਰੇ। ਜਿਹੜੀ ਪਾਰਟੀ ਜਿੱਤ ਕੇ ਸੱਤਾ ਵਿੱਚ ਆਉਂਦੀ ਹੈ, ਜਿੰਨੇ ਵਾਅਦੇ ਕੀਤੇ ਹੁੰਦੇ ਹਨ, ਪੰਜਾਂ ਸਾਲਾਂ ਵਿੱਚ ਜੇਕਰ 75% ਵਾਅਦੇ ਪੂਰੇ ਨਾ ਕਰੇ ਤਾਂ ਉਸ ਦੀ ਮਾਨਤਾ ਰੱਦ ਕਰ ਦੇਣੀ ਚਾਹੀਦੀ ਹੈ ਭਾਵੇਂ ਕੋਈ ਵੀ ਪਾਰਟੀ ਹੋਵੇ।

**ਮਾਲ ਤੇ ਮੁੜ ਵਸੇਬਾ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ ਬੈਠੇ) :** ਫਿਰ ਤਾਂ ਕਾਂਗਰਸ ਦੀ ਮਾਨਤਾ ਰੱਦ ਹੋ ਜਾਣੀ ਹੈ। (ਵਿਘਨ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਸਿਰਫ ਅਖੀਰਲੇ ਸਾਲ ਵਿੱਚ ਹੀ ਨਹੀਂ, ਹਰ ਸਾਲ ਵਿੱਚ 15% ਵਾਅਦੇ ਪੂਰੇ ਕੀਤੇ ਜਾਣ, ਕਿਉਂਕਿ 15×5=75 ਬਣਦਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਲ 2003 ਵਿੱਚ ਸੈਂਟਰ ਵਿੱਚ ਸ਼੍ਰੀ ਵਾਜਪਾਈ ਜੀ ਦੀ ਸਰਕਾਰ ਆਈ, ਜਿਸ ਵਿੱਚ ਸਤਿਕਾਰਯੋਗ ਸੁਖਬੀਰ ਸਿੰਘ ਬਾਦਲ ਜੀ ਵੀ ਮੰਤਰੀ ਰਹੇ। ਸਾਨੂੰ ਉਸ ਵੇਲੇ ਬੜਾ ਮਾਣ ਸੀ। ਉਸ ਵੇਲੇ ਪੰਜਾਬ ਤੇ ਇੱਕ ਬਹੁਤ ਵੱਡਾ ਕੁਹਾੜਾ ਚਲਿਆ। ਜਿੰਨੀਆਂ ਨਾਲ ਲਗਦੀਆਂ ਸਟੇਟਾਂ ਹਨ, ਉਤਰਾਂਚਲ, ਹਿਮਾਚਲ, ਜੇ.ਐਂਡ.ਕੇ, ਆਦਿ ਨੂੰ ਫੈਸਲੀਟੀਜ਼ ਦਿੱਤੀਆਂ ਹਨ, ਉਨ੍ਹਾਂ ਨੂੰ ਪੈਕੇਜ ਦਿੱਤਾ ਗਿਆ ਸੀ। ਇਸ ਦਾ ਨੁਕਸਾਨ ਇਹ ਹੋਇਆ ਕਿ ਪਿਛਲੇ 11 ਸਾਲਾਂ ਤੋਂ ਜੋ ਇਨ੍ਹਾਂ ਨੇ ਉਥੇ ਗਲਤੀ ਕੀਤੀ, ਇਹ ਬੋਲੇ ਨਹੀਂ, ਇਨ੍ਹਾਂ ਨੇ ਅਵਾਜ਼ ਨਹੀਂ ਉਠਾਈ। ਪੰਜਾਬ ਉਸ ਦਾ ਸੰਤਾਪ ਭੋਗ ਰਿਹਾ ਹੈ। ਪਿਛਲੇ 11 ਸਾਲਾਂ ਤੋਂ ਸਾਰਾ ਪੰਜਾਬ ਤਰਾਹੀ ਤਰਾਹੀ ਕਰ ਰਿਹਾ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਸਰਦਾਰ ਲਾਲ ਸਿੰਘ ਜੀ ਬੜੇ ਸਤਿਕਾਰਯੋਗ ਹਨ। ਬੜੇ ਸਿਆਣੇ ਹਨ। ਇਹ ਪਹਿਲਾਂ ਖਜ਼ਾਨਾ ਮੰਤਰੀ ਵੀ ਰਹੇ ਹਨ। ਚਲੋ ਮੰਨ ਲਉ ਕਿ ਵਾਜਪਾਈ ਸਾਹਿਬ ਦੇ ਵੇਲੇ ਪੰਜਾਬ ਨਾਲ ਕੋਈ ਧੱਕਾ ਹੋ ਗਿਆ। ਉਸ ਤੋਂ ਬਾਅਦ (ਵਿਘਨ) ਸੁਣ ਲਵੋ... ਪੰਜ ਸਾਲ ਤੁਹਾਡਾ ਰਾਜ ਰਿਹਾ, ਦਿੱਲੀ ਵਿੱਚ 10 ਸਾਲ ਤੁਹਾਡਾ ਰਾਜ ਰਿਹਾ। ਤੁਸੀਂ ਕਿਉਂ ਉਨ੍ਹਾਂ ਰਾਜਾਂ ਲਈ ਪੈਕੇਜ ਵਧਾਉਂਦੇ ਰਹੇ? ਤੁਸੀਂ ਕਿਉਂ ਮੁੜ ਕੇ ਉਨ੍ਹਾਂ ਲਈ ਹੀ ਫਾਇਦਾ ਕਰਦੇ ਰਹੇ। ਤੁਸੀਂ ਕਿਉਂ ਨਾ ਇਸ ਕੰਮ ਨੂੰ ਠੀਕ ਕਰਵਾਇਆ?

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਦਾ ਸ਼ਿਕਵਾ ਇਹ ਹੈ ਜੀ ਕਿ ਅਸੀਂ ਵੀ ਰਹੇ, ਅਸੀਂ ਕੁਝ ਨਹੀਂ ਕੀਤਾ ਪਰ ਜੇਕਰ ਅਸੀਂ ਕੁਝ ਨਹੀਂ ਕੀਤਾ ਤਾਂ ਹੀ ਇੱਥੇ (ਆਪੋਜ਼ੀਸ਼ਨ ਬੈਂਚਿੰਜ਼ ਤੇ) ਬੈਠੇ ਹਾਂ। ਇਹ ਉਧਰ (ਰੂਲਿੰਗ ਬੈਂਚਿੰਜ ਤੇ) ਬੈਠੇ ਹਨ। ਕੀ ਇਨ੍ਹਾਂ ਦੀ ਸਲਾਹ ਵੀ ਇੱਧਰ ਆਉਣ ਦੀ ਹੈ? ਇਨ੍ਹਾਂ ਨੂੰ ਵੀ ਕੁਝ ਕਰਨਾ ਚਾਹੀਦਾ ਹੈ, ਹੁਣ ਦੁਬਾਰਾ ਇਨ੍ਹਾਂ ਦੀ ਸਰਕਾਰ ਸੈਂਟਰ ਵਿੱਚ ਆ ਗਈ ਹੈ। ਇਨ੍ਹਾਂ ਨੂੰ ਮੌਕਾ ਮਿਲਿਆ ਹੈ। ਜਿਹੜੀ ਤੁਸੀਂ ਪਹਿਲਾਂ ਗਲਤੀ ਕੀਤੀ ਹੈ, ਉਸ ਨੂੰ ਸੁਧਾਰੋ। ਪਿਛਲੇ ਸੱਤਾਂ ਸਾਲਾਂ ਵਿੱਚ ਪੰਜਾਬ ਦੀ ਇੰਡਸਟਰੀ ਦੇ 18,770 ਯੂਨਿਟ ਬੰਦ ਹੋ ਗਏ ਹਨ, (ਵਿਘਨ) ਇਹ ਬੋਲੇ ਨਹੀਂ...

**ਮਾਨਯੋਗ ਸਪੀਕਰ :** ਇੱਕ ਮਿੰਟ ਜ਼ਰਾ, ਮਜੀਠੀਆ ਜੀ ਦੀ ਗੱਲ ਸੁਣ ਲਈਏ।

**ਮਾਲ ਤੇ ਮੁੜ ਵਸੇਬਾ (ਸਰਦਾਰ ਬਿਕਰਮ ਸਿੰਘ ਮਜੀਠੀਆ) :** ਸਪੀਕਰ ਸਾਹਿਬ, ਅਸੀਂ ਸਰਦਾਰ ਲਾਲ ਸਿੰਘ ਜੀ ਨੂੰ ਬਿਲਕੁਲ ਟੋਕਣਾ ਨਹੀਂ ਚਾਹੁੰਦੇ ਸੀ। ਅਸੀਂ ਬਹੁਤ ਹੀ ਪਿਆਰ ਤੇ ਧਿਆਨ ਨਾਲ ਇਨ੍ਹਾਂ ਦੀ ਗੱਲ ਸੁਣ ਰਹੇ ਸੀ ਕਿ ਇਨ੍ਹਾਂ ਨੂੰ ਬੜਾ ਤਜਰਬਾ ਹੈ । ਪਰ ਹੁਣ ਇਹ ਥੋੜ੍ਹੀਆਂ ਥੋੜ੍ਹੀਆਂ ਗੱਲਾਂ ਹੋਰ ਹੀ ਪਾਸੇ ਲੈ ਜਾਂਦੇ ਹਨ। ਇਹ ਗੱਲ ਤੁਹਾਡੀ ਠੀਕ ਹੈ ਕਿ ਤੁਸੀਂ ਕਦੇ ਸਹੀ ਫੈਸਲੇ ਨਹੀਂ ਕੀਤੇ ਤਾਂ ਹੀ ਉਥੇ (ਆਪੋਜ਼ੀਸ਼ਨ ਬੈਂਚਿੰਜ਼ ਤੇ) ਬੈਠੇ ਹੋ। ਪਰ ਹੁਣ ਜਿਹੜਾ ਪਾਰਲੀਮੈਂਟ ਦਾ ਰਿਜ਼ਲਟ ਆਇਆ ਹੈ, ਮੈਨੂੰ ਲਗਦਾ ਹੈ ਕਿ ਹੁਣ ਇਹ ਕਿਤੇ ਹੋਰ ਹੀ ਬੈਠਣਗੇ (ਵਿਘਨ) ਕਿਉਂਕਿ ਜੇ 13 ਸੀਟਾਂ ਦੇ ਹਿਸਾਬ ਨਾਲ ਅੰਕੜਾ ਕੱਢੀਏ, ਮੈਨੂੰ ਲਗਦਾ ਹੈ ਕਿ ਇਹ ਜਾਂ ਤਾਂ ਉਧਰ ਜਾਣਗੇ, ਜਾਂ ਫਿਰ ਉਧਰ ਤੋਂ ਵੀ ਬਾਹਰ ਜਾਣਗੇ। ਆਪਾਂ ਇਹ ਗੱਲਾਂ ਨਾ ਕਰੀਏ। .....(ਵਿਘਨ) (ਸ਼ੋਰ) ..... ਸਪੀਕਰ ਸਾਹਿਬ, ਇਨ੍ਹਾਂ ਨੂੰ ਲੀਡਰ ਆਫ ਆਪੋਜੀਸ਼ਨ ਦੀ ਕੁਰਸੀ ਦਿੱਲੀ ਵਿੱਚ ਨਹੀਂ ਮਿਲ ਰਹੀ, ਸਰਕਾਰ ਤਾਂ ਕੀ ਬਣਾਉਣੀ ਸੀ, ਇਨ੍ਹਾਂ ਨੂੰ ਤਾਂ ਲੀਡਰ ਆਫ਼ ਆਪਜ਼ੀਸ਼ਨ ਦੀ ਕੁਰਸੀ ਦੇ ਵੀ ਉਥੇ ਲਾਲ਼ੇ ਪੈ ਗਏ। ਹਾਲਾਤ ਇਹ ਬਣ ਗਏ ਹਨ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ। (ਵਿਘਨ) ਚੰਨੀ ਜੀ, ਤੁਹਾਡੇ ਲੀਡਰ ਸਾਹਿਬ ਬੋਲ ਰਹੇ ਹਨ। Please silence.

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਜਿਹੜੀ ਇਨ੍ਹਾਂ ਦੀ ਉਸ ਵੇਲੇ ਢਿੱਲ ਤੇ ਚੁੱਪ ਸੀ, ਉਸ ਦੀ ਸਜ਼ਾ ਪੰਜਾਬ ਦੇ ਲੋਕਾਂ ਨੂੰ 11 ਸਾਲ ਮਿਲੀ ਹੈ। ਸਪੀਕਰ ਸਾਹਿਬ, ਮੈਂ ਪਿਛਲੀ ਵਾਰੀ ਵੀ ਦੱਸਿਆ ਸੀ ..... (ਵਿਘਨ)

**Mr. Speaker :** Please silence. (ਵਿਘਨ...ਸ਼ੋਰ)

(ਇਸ ਸਮੇਂ ਮਾਲ ਤੇ ਮੁੜ ਵਸੇਬਾਮੰਤਰੀ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਚਰਨਜੀਤ ਸਿੰਘ ਚੰਨੀ ਬਿਨਾਂ ਇਜਾਜ਼ਤ ਆਪਣੀਆਂ ਸੀਟਾਂ ਤੇ ਬੈਠੇ ਹੋਏ ਆਪਸ ਵਿਚ ਬੋਲੀ ਜਾ ਰਹੇ ਸਨ ਜੋ ਕਿ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਦਿੱਤਾ। )

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਚੰਨੀ ਜੀ, ਤੁਹਾਡਾ ਆਪਣਾ ਮੈਂਬਰ ਬੋਲ ਰਿਹਾ ਹੈ, please silence.... (ਵਿਘਨ...ਸ਼ੋਰ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਦੀ ਚੁੱਪ ਕਰਕੇ ਪੰਜਾਬ ਦੇ ਲੋਕਾਂ ਨੂੰ 11 ਸਾਲ ਸਜ਼ਾ ਮਿਲੀ ਹੈ। ਮੈਂ ਪਿਛਲੀ ਵਾਰ ਵੀ ਦੱਸਿਆ ਸੀ ਕਿ 18,770 ਯੂਨਿਟ ਪਿਛਲੇ ਸੱਤ ਸਾਲਾਂ ਵਿਚ ਇੰਡਸਟਰੀ ਦੇ ਬੰਦ ਹੋ ਗਏ।(ਵਿਘਨ-ਸ਼ੋਰ)

**Mr. Speaker :** Please silence. (ਵਿਘਨ...ਸ਼ੋਰ)

**ਸਰਦਾਰ ਲਾਲ ਸਿੰਘ :** ਸਪੀਕਰ ਸਾਹਿਬ, ਇੰਡਸਟਰੀ ਜਾਂ ਤਾਂ ਪੰਜਾਬ ਵਿਚੋਂ ਚਲੀ ਗਈ ਹੈ ਜਾਂ ਬੰਦ ਹੋ ਗਈ ਹੈ। ਹੁਣ ਇਨ੍ਹਾਂ ਨੂੰ ਇਥੇ ਸਰਕਾਰ ਮਿਲੀ ਹੈ, ਕੇਂਦਰ ਵਿਚ ਵੀ ਇਨ੍ਹਾਂ ਦੀ ਸਰਕਾਰ ਹੈ। ਬੀਬੀ ਜੀ ਕੇਂਦਰ ਵਿਚ ਮੰਤਰੀ ਹਨ। ਇਸ ਲਈ ਇਹ ਛੇਤੀ ਕਰਕੇ ਪੰਜਾਬ ਲਈ ਕੋਈ ਇੰਡਸਟਰੀ ਪੈਕੇਜ ਵੀ ਲਿਆਉਣ ਤਾਂ ਹੀ ਪੰਜਾਬ ਬਚੇਗਾ ਨਹੀਂ ਤਾਂ ਤੁਸੀਂ ਕੋਈ ਕਸਰ ਪੰਜਾਬ ਦਾ ਬੇੜਾ ਗਰਕ ਕਰਨ ਵਾਸਤੇ ਨਹੀਂ ਛੱਡੀ। ਤੁਸੀਂ ਪੰਜਾਬ ਨੂੰ ਤਬਾਹ ਕਰ ਦਿੱਤਾ। ਅੱਜ ਬੀਬੀ ਜੀ ਦਾ ਬਿਆਨ ਆਇਆ ਹੈ, ਜਿਸ ਕੋਲ ਦਰਿਆਵਾਂ ਦਾ ਮਹਿਕਮਾ ਹੈ ਪਰ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਪਾਣੀਆਂ ਦੇ ਮਸਲੇ ਤੇ ਪੰਜਾਬ ਨੇ ਬਹੁਤ ਸੰਤਾਪ ਭੋਗਿਆ ਹੈ। 1981 ਵਿਚ ਕਪੂਰੀ ਦਾ ਮੋਰਚਾ ਲਗਾਇਆ । ਕੱਲ੍ਹ ਸਰਦਾਰ ਤੋਤਾ ਸਿੰਘ ਜੀ ਕਹਿ ਰਹੇ ਸੀ ਕਿ ਅਸੀਂ ਜੇਲ ਕੱਟੀ ਹੈ। ਇਹ ਜਿਹੜਾ ਧਰਮ ਯੁੱਧ ਮੋਰਚਾ ਇਨ੍ਹਾਂ ਨੇ ਲਗਾਇਆ ਸੀ, ਉਹ ਇਨ੍ਹਾਂ ਦੇ ਹੱਥੋਂ ਨਿਕਲ ਗਿਆ। ਸਪੀਕਰ ਸਾਹਿਬ, ਉਸ ਨੇ ਜਿਹੜਾ ਰੁਖ ਅਖਤਿਆਰ ਕੀਤਾ, ਉਸ ਨਾਲ ਪੰਜਾਬ ਦੇ ਅਰਥਚਾਰੇ ਦਾ ਘਾਣ ਹੋਇਆ, ਪੰਜਾਬ ਵਿਚ ਅੱਤਵਾਦ ਆਇਆ ਅਤੇ ਇਸ ਪਾਣੀਆਂ ਦੇ ਮੁੱਦੇ ਤੇ 35-36 ਹਜ਼ਾਰ ਲੋਕਾਂ ਦਾ ਘਾਣ ਹੋਇਆ । ਸਪੀਕਰ ਸਾਹਿਬ, ਉਸ ਤੋਂ ਬਾਅਦ ਤੁਹਾਡੇ ਸਹਿਯੋਗ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਥੇ ਮਤਾ ਲਿਆਂਦਾ ਔਰ ਤੁਹਾਨੂੰ ਪਤਾ ਹੈ ਕਿ ਸੁਪਰੀਮ ਕੋਰਟ ਦਾ ਹੁਕਮ ਸੀ, 15 ਜੁਲਾਈ ਆਖਰੀ ਤਰੀਕ ਸੀ। 15 ਤੋਂ ਪਹਿਲਾਂ ਪਹਿਲਾਂ ਪਿਛਲੇ ਫੈਸਲੇ ਰੱਦ ਕਰਕੇ ਗਵਰਨਰ ਕੋਲ ਜਾ ਕੇ ਮੋਹਰ ਲਗਵਾਈ। ਸਪੀਕਰ ਸਾਹਿਬ, 8 ਸਾਲ ਲੰਘ ਗਏ ਹਨ। ਹੁਣ ਜਿਹੜਾ ਮਸਲਾ

ਹੈ, ਦਰਿਆਵਾਂ ਨੂੰ ਜੋੜ੍ਹਨ ਵਾਲੀ ਗੱਲ ਹੈ, ਸਾਡੇ ਪ੍ਰਧਾਨ ਮੰਤਰੀ ਜੀ ਨੇ ਵਾਰ ਵਾਰ ਇਸ ਗੱਲ ਦਾ ਜ਼ਿਕਰ ਕੀਤਾ ਹੈ। ਅੱਜ ਸਾਨੂੰ ਥ੍ਹੋੜਾ ਜਿਹਾ ਹੌਂਸਲਾ ਮਿਲਿਆ ਹੈ ਕਿ ਬੀਬੀ ਜੀ ਨੇ ਕਿਹਾ ਹੈ ਕਿ ਅਸੀਂ ਦਰਿਆਵਾਂ ਵਾਲੇ ਸਟੇਟਾਂ ਨੂੰ ਪੁੱਛ ਕੇ ਫੈਸਲਾ ਕਰਾਂਗੇ। ਇਹ ਬਹੁਤ ਚੰਗੀ ਗੱਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਤੁਸੀਂ ਇੰਡਸਟਰੀ ਦੇ ਮਾਮਲੇ ਤੇ ਚੁੱਪ ਬੈਠੇ ਹੋ, ਇਸ ਮਸਲੇ ਤੇ ਚੁੱਪ ਨਾ ਕਰ ਜਾਇਓ। ਜੇ ਪਾਣੀਆਂ ਦੇ ਮਾਮਲੇ ਤੇ ਤੁਸੀਂ ਗੁਸਤਾਖੀ ਕੀਤੀ ਤਾਂ ਪੰਜਾਬ ਦੇ ਲੋਕਾਂ ਨੇ ਤੁਹਾਨੂੰ ਮੁਆਫ ਨਹੀਂ ਕਰਨਾ। ਇਹ ਨਾ ਹੋਵੇ ਕਿ ਹੁਣ ਸਾਨੂੰ ਮੋਰਚਾ ਲਗਾਉਣਾ ਪਵੇ। (ਵਿਘਨ....ਸ਼ੋਰ)

**ਸਿੰਜਾਈ ਮੰਤਰੀ (ਸਰਦਾਰ ਸ਼ਰਨਜੀਤ ਸਿੰਘ ਢਿੱਲੋਂ) :** ਸਪੀਕਰ ਸਾਹਿਬ...(ਵਿਘਨ...ਸ਼ੋਰ)

**ਸਰਦਾਰ ਲਾਲ ਸਿੰਘ :** ਅਸੀਂ ਇਕ ਬੂੰਦ ਵੀ ਪਾਣੀ ਦੀ ਨਹੀਂ ਜਾਣ ਦੇਣੀ। ਹਰਿਆਣਾ ਸਰਕਾਰ ਨੇ ਮਤਾ ਪਾਸ ਕੀਤਾ ਹੈ, ਤੁਸੀਂ ਵੀ ਮਤਾ ਲਿਆਓ। (ਵਿਘਨ...ਸ਼ੋਰ)

**ਖੇਤੀਬਾੜੀ ਮੰਤਰੀ (ਸਰਦਾਰ ਤੋਤਾ ਸਿੰਘ) :** (ਸਿੰਜਾਈ ਮੰਤਰੀ ਵੱਲ ਇਸ਼ਾਰਾ ਕਰਦੇ ਹੋਏ) ਤੁਸੀਂ ਬਹਿ ਜਾਓ, ਤੁਹਾਨੂੰ ਕੀ ਪਤਾ, ਮੈਂ ਦੱਸਦਾ ਹਾਂ (ਹਾਸਾ)

**ਮਾਨਯੋਗ ਸਪੀਕਰ :** ਹਾਂ ਜੀ, ਢਿੱਲੋਂ ਸਾਹਿਬ। (ਵਿਘਨ...ਸ਼ੋਰ)

**ਸਿੰਜਾਈ ਮੰਤਰੀ :** ਸਰਦਾਰ ਲਾਲ ਸਿੰਘ ਜੀ, ਮੈਂ ਤੁਹਾਡੇ ਤੋਂ ਇਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ (ਵਿਘਨ...ਸ਼ੋਰ) ਮੇਰੀ ਗੱਲ ਤਾਂ ਸੁਣ ਲਓ (ਵਿਘਨ...ਸ਼ੋਰ)

**Mr. Speaker :** Please silence. Silence please. (ਵਿਘਨ...ਸ਼ੋਰ)

**ਸਿੰਜਾਈ ਮੰਤਰੀ :** ਜਦੋਂ ਕਪੂਰੀ ਦਾ ਮੋਰਚਾ ਲੱਗਿਆ ਸੀ ਤਾਂ ਉਸ ਮੌਕੇ ਟੱਕ ਕਿਸ ਨੇ ਲਾਇਆ ਸੀ ਅਤੇ ਸੋਨੇ ਦੀ ਕਹੀ ਕਿਸ ਨੇ ਫੜਾਈ ਸੀ। ਇਹ ਮੋਰਚੇ ਲਗਾਉਣ ਦੀਆਂ ਗੱਲਾਂ ਕਰਦੇ ਹਨ। ਉਸ ਮੌਕੇ ਤੁਸੀਂ ਪੰਜਾਬੀਆਂ ਦੀ ਪਿੱਠ ਤੇ ਛੁਰਾ ਮਾਰਿਆ ਹੈ। ਤੁਸੀਂ ਆਪਣੀ ਯਾਰੀ ਨਿਭਾਉਣ ਦੀ ਖਾਤਰ ਪੰਜਾਬ ਨਾਲ ਧੋਖਾ ਕੀਤਾ। (ਵਿਘਨ...ਸ਼ੋਰ)

**ਖੇਤੀਬਾੜੀ ਮੰਤਰੀ :** ਲਾਲ ਸਿੰਘ ਜੀ ਤੁਸੀਂ ਸੀਰੀਅਸ ਹੋ ਕੇ ਗੱਲ ਕਰੋ। ਮੈਂ ਤੁਹਾਨੂੰ ਟੋਕਣਾ ਨਹੀਂ ਚਾਹੁੰਦਾ। ਤੁਸੀਂ ਇਥੇ ਕਿਹਾ ਹੈ ਕਿ ਸਾਨੂੰ ਰਿਪੇਰੀਅਨ ਲਾਅ ਤੇ ਡਟੇ ਰਹਿਣਾ ਚਾਹੀਦਾ ਹੈ। ਅਸੀਂ ਤੁਹਾਡੇ ਨਾਲ ਸਹਿਮਤ ਹਾਂ। ਹੁਣ ਤੱਕ ਸਾਨੂੰ ਇਸ ਲਾਅ ਨੇ ਬਚਾਇਆ ਹੈ। ਅਸੀਂ ਉਸ ਵੇਲੇ ਵੀ ਕੋਸ਼ਿਸ਼ ਕੀਤੀ ਸੀ ਪਰ ਮੇਰੀ ਗੱਲ ਨਹੀਂ ਚੱਲੀ। ਜਿਥੇ ਤੁਸੀਂ ਬੈਠੇ ਹੋ ਉਥੇ ਮੈਂ ਬੈਠਾ ਸੀ, ਮੇਰੇ ਨਾਲ ਕੈਪਟਨ ਕੰਵਲਜੀਤ ਜੀ ਬੈਠੇ ਸਨ ਔਰ ਬਾਦਲ ਸਾਹਿਬ ਵੀ ਇਥੇ ਬੈਠੇ ਸਨ। ਤੁਸੀਂ ਜਦੋਂ ਮਤਾ ਲਿਆਂਦਾ ਸੀ ਤਾਂ ਅਸੀਂ ਸਾਰਾ ਮਤਾ ਦੇਖਿਆ ਸੀ। ਸਾਡੀ ਮਜਬੂਰੀ ਸੀ ਕਿ ਸੁਪਰੀਮ ਕੋਰਟ ਵਿਚ ਕੇਸ ਲੱਗਿਆ ਸੀ। ਅਸੀਂ ਤੁਹਾਨੂੰ ਪੂਰਾ ਸਹਿਯੋਗ ਦਿੱਤਾ ਹੈ। ਮੇਰੀ ਇੱਕ ਗੱਲ ਸੁਣ ਲਉ। ਅਸੀਂ ਤੁਹਾਨੂੰ ਸਹਿਯੋਗ ਦਿੱਤਾ ਪਰ ਉਸ ਵਿੱਚ ਜਿਹੜਾ ਪਾਪ ਸਾਡੇ ਤੋਂ ਹੋਇਆ ਹੈ, ਉਸ ਵਿੱਚ ਅਸੀਂ ਅਮੈਂਡਮੈਂਟ ਕਰਨੀ ਹੈ। ਤੁਸੀਂ ਧਾਰਾ 5 ਪਾਈ। (ਵਿਘਨ) (ਸ਼ੋਰ) ਮੇਰੀ ਗੱਲ ਤਾਂ ਸੁਣ ਲਉ। ਇਹ ਦੋਨਾਂ ਧਿਰਾਂ ਦੀ ਗੱਲ ਹੈ।

**ਮਾਨਯੋਗ ਸਪੀਕਰ :** ਉਨ੍ਹਾਂ ਦੀ ਗੱਲ ਸੁਣ ਲਉ।

**ਖੇਤੀਬਾੜੀ ਮੰਤਰੀ :** ਧਾਰਾ 5 ਵਿੱਚ ਇਹ ਸ਼ਬਦ ਲਿਖਿਆ ਹੈ..... (ਵਿਘਨ)

**Mr. Speaker :** Please listen.

**ਖੇਤੀਬਾੜੀ ਮੰਤਰੀ :** ਮੈਂ ਕੋਈ ਪਾਰਟੀ ਦੀ ਗੱਲ ਨਹੀਂ ਕਰ ਰਿਹਾ। ਸਮੁੱਚੇ ਪੰਜਾਬ ਦੀ ਗੱਲ ਕਰ ਰਿਹਾ ਹਾਂ। ਧਾਰਾ 5 ਵਿੱਚ ਇਹ ਲਿਖਿਆ ਹੈ ਕਿ ਜਿੰਨਾ ਪਾਣੀ ਰਾਜਸਥਾਨ ਅਤੇ ਹਰਿਆਣੇ ਨੂੰ ਜਾਂਦਾ ਹੈ, ਉਹ ਜਾਂਦਾ ਰਹੇਗਾ। ਇਹ ਸ਼ਬਦ ਲਿਖਿਆ ਗਿਆ। ਮੇਰੀ ਇੱਕ ਬੇਨਤੀ ਹੈ ਕਿ....(ਵਿਘਨ) ਸਰਦਾਰ ਲਾਲ ਸਿੰਘ ਜੀ, ਮੈਂ ਤੁਹਾਨੂੰ ਦੱਸਦਾ ਹਾਂ ਕਿ ਮੈਂ ਪਹਿਲੀ ਵਾਰ ਦੇਖਿਆ ਕਿ ਕੈਪਟਨ ਅਮਰਿੰਦਰ ਸਿੰਘ ਨੇ ਬਾਦਲ ਸਾਹਿਬ ਨੂੰ ਕਿਹਾ ਕਿ ਬਾਦਲ ਸਾਹਿਬ ਅਸੀਂ ਗਵਰਨਰ ਸਾਹਿਬ ਕੋਲ ਜਾਣਾ ਹੈ। (ਵਿਘਨ) ਭਾਵੇਂ ਮੇਰਾ ਟਾਈਮ ਕੱਟ ਲਵੋ, ਇਹ ਬੜੀ ਜ਼ਰੂਰੀ ਗੱਲ ਹੈ, ਇਹ ਕੋਈ ਛੋਟੀ ਜਿਹੀ ਗੱਲ ਨਹੀਂ ਹੈ। ਮੁੜ ਕੇ ਬਾਦਲ ਸਾਹਿਬ ਨੇ ਮੈਨੂੰ ਕਿਹਾ ਕਿ ਚੱਲੋ, ਪਰ ਮੈਂ ਕਿਹਾ ਬਾਦਲ ਸਾਹਿਬ ਮੈਂ ਨਹੀਂ ਜਾਣਾ, ਇਸ ਵਿੱਚ ਧਾਰਾ 5 ਗਲਤ ਪਈ ਹੈ, ਇਸ ਲਈ ਮੈਂ ਤੁਹਾਡੇ ਨਾਲ ਗਵਰਨਰ ਸਾਹਿਬ ਕੋਲ ਨਹੀਂ ਜਾਣਾ। ਬਾਦਲ ਸਾਹਿਬ ਨੂੰ ਇੱਥੇ ਬੈਠੇ ਨੂੰ ਪੁੱਛ ਲਵੋ। ਮੈਂ ਨਹੀਂ ਗਿਆ। ਮੁੜ ਕੇ ਅਸੀਂ ਅਮੈਂਡਮੈਂਟ ਲਈ, ਬਾਦਲ ਸਾਹਿਬ ਨੇ

ਵੀ ਆਪ ਅਮੈਂਡਮੈਂਟ ਲਈ ਕਿ ਧਾਰਾ 5 ਕੱਢੀ ਜਾਵੇ, ਇੱਥੇ ਸਪੀਕਰ ਸਾਹਿਬ ਨੂੰ ਦਿੱਤੀ, ਪਰ ਸਾਨੂੰ ਅਲਾਉ ਨਹੀਂ ਕੀਤੀ ਗਈ। ਅਸੀਂ ਕਿੰਨਾ ਚਿਰ ਕਹਿੰਦੇ ਰਹੇ ਪਰ ਸਾਨੂੰ ਅਲਾਉ ਨਹੀਂ ਕੀਤਾ ਗਿਆ। (ਟਰੇਜ਼ਰੀ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਲਾਲ ਸਿੰਘ ਜੀ।

**ਸਰਦਾਰ ਲਾਲ ਸਿੰਘ :** ਮੈਂ ਰਾਈਸ ਇੰਡਸਟਰੀ ਦੀ ਗੱਲ ਕਰਨੀ ਚਾਹੁੰਦਾ ਹਾਂ। ਵਜ਼ੀਰ ਸਾਹਿਬ ਵੀ ਬੈਠੇ ਹਨ ਅਤੇ ਇਨ੍ਹਾਂ ਨੂੰ ਸਾਰਾ ਕੁਝ ਪਤਾ ਵੀ ਹੈ। ਇਨ੍ਹਾਂ ਨੇ ਜਿਹੜੀ ਪਾਲਿਸੀ ਲਿਆਂਦੀ ਹੈ, ਉਹ ਵਧੀਆ ਪਾਲਿਸੀ ਹੈ, 31 ਮਾਰਚ ਤੱਕ ਇਨ੍ਹਾਂ ਨੇ ਕਿਹਾ ਹੈ। ਸਪੀਕਰ ਸਾਹਿਬ, ਇਸ ਵਿੱਚ ਇੱਕ ਪ੍ਰਾਬਲਮ ਹੈ, ਮੈਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਜਿਹੜਾ ਪੰਜਾਬ ਨਾਲ ਐਫ.ਸੀ.ਆਈ. ਦਾ ਰੋਲ ਹੈ, ਉਹ ਬਹੁਤ ਮਾੜਾ ਹੈ। ਇਹ ਜਿਹੜਾ ਮਸਲਾ ਹੈ, ਇਹ ਭਾਰਤ ਸਰਕਾਰ ਨਾਲ ਤਾਅਲੁਕ ਰੱਖਦਾ ਹੈ, ਸਟੇਟ ਗੌਰਮਿੰਟ ਨਾਲ ਕੋਈ ਤਾਅਲੁਕ ਨਹੀਂ ਹੈ।ਇਸ ਵੇਲੇ ਜਿਹੜੀ ਪੰਜਾਬ ਵਿੱਚ ਸਭ ਤੋਂ ਵੱਡੀ ਇੰਡਸਟਰੀ ਹੈ, ਉਹ ਹੈ ਰਾਈਸ ਇੰਡਸਟਰੀ। ਇਸ ਵਿੱਚ ਸਾਢੇ ਤਿੰਨ ਹਜ਼ਾਰ ਦੇ ਕਰੀਬ ਇੰਡਸਟਰੀ ਹੈ, ਉਸ ਨੂੰ ਪ੍ਰੋਟੈਕਟ ਕਰਨਾ ਚਾਹੀਦਾ ਹੈ। ਇੰਡਸਟਰੀ ਅੱਜ ਪਿਸ ਰਹੀ ਹੈ। ਉਸ ਇੰਡਸਟਰੀ ਦਾ ਸੱਤਿਆਨਾਸ ਹੋ ਰਿਹਾ ਹੈ। ਇਹ ਤੁਹਾਡੇ ਵੱਲੋਂ ਨਹੀਂ ਹੋ ਰਿਹਾ। ਇਹ ਭਾਰਤ ਸਰਕਾਰ ਦੀ ਜਿਹੜੀ ਪਾਲਿਸੀ ਹੈ। ਮੈਂ ਸਾਫ ਕਹਿਣਾ ਚਾਹੁੰਦਾ ਹਾਂ ਕਿ ਐਫ.ਸੀ.ਆਈ. ਦਾ ਰੋਲ ਬਹੁਤ ਮਾੜਾ ਹੈ। ਜੇਕਰ ਤੁਸੀਂ ਇੰਡਸਟਰੀ ਨੂੰ ਬਚਾਉਣਾ ਚਾਹੁੰਦੇ ਹੋ ਤਾਂ ਜਿਹੜੀਆਂ ਸਪੈਸੀਫਿਕੇਸ਼ਨਜ਼ ਹਨ, ਉਨ੍ਹਾਂ ਨੂੰ ਰਿਲੈਕਸ ਕਰਵਾਉ। ਯੀਲਡ ਦੀ ਘਾਟ ਹੈ। ਮੈਨੂੰ ਅਤੇ ਤੁਹਾਨੂੰ ਵੀ ਪਤਾ ਹੈ ਕਿ ਇਸ ਵਾਰ ਕਈ ਸ਼ੈਲਰਾਂ ਵਾਲਿਆਂ ਨੇ 2-2, 3-3 ਚੌਲਾਂ ਦੇ ਟਰੱਕ ਬਾਜ਼ਾਰ ਤੋਂ ਲੈ ਕੇ ਪੂਰੇ ਕੀਤੇ ਹਨ। ਉਹ ਘਾਟੇ ਵਿੱਚ ਗਏ ਹਨ। ਜੇ ਇਹੀ ਹਾਲ ਰਿਹਾ, ਇਹੀ ਪਾਲਿਸੀ ਚਲਦੀ ਰਹੀ ਅਤੇ ਭਾਰਤ ਸਰਕਾਰ ਨਾਲ ਤੁਸੀਂ ਇਸ ਨੂੰ ਟੇਕ ਅੱਪ ਨਾ ਕੀਤਾ ਤਾਂ ਪੰਜਾਬ ਦੀ ਰਾਈਸ ਇੰਡਸਟਰੀ ਤਬਾਹ ਹੋ ਜਾਵੇਗੀ। ਸਪੀਕਰ ਸਾਹਿਬ, ਜਿਹੜੀ ਯੀਲਡ ਦੀ ਘਾਟ ਹੈ, ਉਸ ਨੂੰ ਪੂਰੀ ਕਰਵਾਉ, 1% ਯੀਲਡ ਦੀ ਘਾਟ ਹੋ ਗਈ ਹੈ। ਮੈਨੂੰ ਨਹੀਂ ਪਤਾ ਕਿਉਂ ਹੋ ਗਈ ਹੈ। ਇਸ ਦਾ ਤੁਸੀਂ ਐਕਸਪੈਰੀਮੈਂਟ ਕਰਵਾ ਲਉ। ਸ਼ੈਲਰ ਇੰਡਸਟਰੀ ਦਾ ਮਾਲਕ ਤਾਂ ਚਾਹੁੰਦਾ ਹੈ ਕਿ ਉਸ ਦਾ ਚਾਵਲ 31 ਮਾਰਚ ਤੋਂ

[ ਸਰਦਾਰ ਲਾਲ ਸਿੰਘ ]

ਪਹਿਲਾਂ ਲੱਗਣਾ ਚਾਹੀਦਾ ਹੈ, ਉਸ ਤੋਂ ਬਾਅਦ ਤਾਂ ਉਸ ਨੂੰ ਫਾਇਦਾ ਹੀ ਕੋਈ ਨਹੀਂ ਹੈ। 1 ਅਪ੍ਰੈਲ ਤੋਂ ਪ੍ਰੋਕਿਉਰਮੈਂਟ ਸ਼ੁਰੂ ਹੋ ਜਾਂਦੀ ਹੈ ਅਤੇ ਜਿੰਨੇ ਵੀ ਟੀ.ਏ. ਹਨ, ਪ੍ਰੋਕਿਉਰਮੈਂਟ ਲਈ ਚਲੇ ਜਾਂਦੇ ਹਨ। ਮਹੀਨਾ ਉਹ ਨਿਕਲ ਜਾਂਦਾ ਹੈ ਅਤੇ ਫਿਰ ਮਈ ਆ ਜਾਂਦੀ ਹੈ। ਉਸ ਤੋਂ ਬਾਅਦ ਗਰਮੀ ਹੁੰਦੀ ਹੈ ਅਤੇ ਚੌਲਾਂ ਦਾ ਬਰੋਕਨ ਵਧ ਜਾਂਦਾ ਹੈ ਅਤੇ ਵੇਟ ਘੱਟ ਜਾਂਦਾ ਹੈ। ਇਸ ਕਰਕੇ ਸ਼ੈਲਰ ਵਾਲੇ ਨੂੰ ਇਹ ਵਾਰਾ ਨਹੀਂ ਖਾਂਦਾ ਕਿ ਉਹ 31 ਮਾਰਚ ਤੋਂ ਬਾਅਦ ਚੌਲ ਜਮ੍ਹਾਂ ਕਰਵਾਏ। ਸਵਾਲ ਇਹ ਹੈ ਕਿ 31 ਮਾਰਚ ਤੱਕ ਜਮ੍ਹਾਂ ਕਰਵਾਉਣਾ ਸਾਡੇ ਕੰਟਰੋਲ ਵਿੱਚ ਨਹੀਂ, ਐਫ.ਸੀ.ਆਈ. ਵਾਲੇ ਨਹੀਂ ਲੈਂਦੇ ਕਿਉਂਕਿ ਸਪੇਸ ਦੀ ਘਾਟ ਹੈ। 15-15, 20-20 ਦਿਨ ਸ਼ੈਲਰ ਮਾਲਕਾਂ ਨੂੰ ਆਪਣੀ ਇੰਡਸਟਰੀ ਬੰਦ ਕਰਨੀ ਪਈ ਹੈ। ਸਰਦਾਰ ਤੋਤਾ ਸਿੰਘ ਜੀ ਤੁਸੀਂ ਇਸ ਗੱਲ ਵਿੱਚ ਸ਼ਾਮਲ ਹੋ, ਤੁਹਾਨੂੰ ਪਤਾ ਹੈ। ਮੈਂ ਪ੍ਰੈਕਟੀਕਲ ਗੱਲ ਕਰ ਰਿਹਾ ਹਾਂ, ਮੇਰੇ ਕੋਲ ਵੀ ਇਹ ਮਹਿਕਮਾ ਰਿਹਾ ਹੈ। ਇਸ ਵਿੱਚ ਆਪਣੇ ਹੱਥ ਵੱਸ ਕੁਝ ਨਹੀਂ ਹੈ ਇਹ ਐਫ.ਸੀ.ਆਈ. ਦੇ ਹੱਥ ਵੱਸ ਹੈ ਪਰ ਉਨ੍ਹਾਂ ਨਾਲ ਗੱਲਬਾਤ ਤੁਸੀਂ ਕਰੋ ਕਿ ਇੰਡਸਟਰੀ ਨੂੰ ਬਚਾਉਣਾ ਹੈ। ਫਿਰ ਬਾਰਦਾਨੇ ਦੀ ਘਾਟ ਅਤੇ ਟੀ.ਏ. ਦਾ ਮਸਲਾ ਹੈ। ਕੋਈ ਵੀ ਟੀ.ਏ. 10-15 ਗੱਡੀਆਂ ਤੋਂ ਵੱਧ ਨਹੀਂ ਲਗਾਉਂਦਾ ਅਤੇ ਗੱਡੀਆਂ 3-3 ਦਿਨ ਖੜ੍ਹੀਆਂ ਰਹਿੰਦੀਆਂ ਹਨ। ਜੇ ਮਹੀਨੇ-ਮਹੀਨੇ ਸ਼ੈਲਰ ਇੰਡਸਟਰੀ ਦਾ ਚਾਵਲ ਹੀ ਨਹੀਂ ਲੱਗਣਾ ਤਾਂ 31 ਮਾਰਚ ਤੱਕ ਕਿਸ ਤਰ੍ਹਾਂ ਕੰਮ ਪੂਰਾ ਹੋਵੇਗਾ ਇਸ ਬਾਰੇ ਮੈਨੂੰ ਸਮਝਾ ਦਿਉ ਕਿਉਂਕਿ ਇਹ ਆਪਣੇ ਵੱਸ ਨਹੀਂ ਹੈ। ਤੁਸੀਂ ਇਸ ਨੂੰ ਰਿਵਿਊ ਕਰੋ ਅਤੇ ਦਿੱਲੀ ਸਰਕਾਰ ਨਾਲ ਮਸਲਾ ਟੇਕ ਅੱਪ ਕਰੋ ਨਹੀਂ ਤਾਂ ਰਾਈਸ ਇੰਡਸਟਰੀ ਤਬਾਹ ਹੋ ਜਾਵੇਗੀ। ਮੈਂ ਲੰਬੀ ਗੱਲ ਨਾ ਕਰਾਂ ਕਿਉਂਕਿ ਸਪੀਕਰ ਸਾਹਿਬ, ਮੈਨੂੰ ਟਾਈਮ ਦਾ ਧਿਆਨ ਹੈ। ਹਲਕਾ ਇੰਚਾਰਜਾਂ ਦੀ ਮੈਂ ਗੱਲ ਕਰਨ ਲੱਗਾ ਹਾਂ। ਹਲਕਾ ਇੰਚਾਰਜ ਤਾਂ ਤੁਸੀਂ ਬਣਾ ਦਿੱਤੇ, ਸਾਨੂੰ ਕੋਈ ਇਤਰਾਜ਼ ਨਹੀਂ, ਤੁਸੀਂ ਹੋਰ ਜਿੰਨੇ ਮਰਜ਼ੀ ਬਣਾ ਦਿਉ। ਹਲਕਾ ਇੰਚਾਰਜ ਸਭ ਕੁਝ ਕਰ ਰਹੇ ਹਨ ਜਿਵੇਂ ਕਿ ਚੈੱਕ ਵੀ ਉਹ ਵੰਡ ਰਹੇ ਹਨ। ਇੱਕ ਗੈਰ ਸੰਵਿਧਾਨਿਕ ਸੌਦਾ ਤੁਸੀਂ ਸ਼ੁਰੂ ਕੀਤਾ ਹੈ, ਤੁਹਾਨੂੰ ਮਹਿੰਗਾ ਪਵੇਗਾ। ਇੱਕ ਕਹਾਵਤ ਹੈ ਕਿ ਜਿਊਂਦਾ ਹਾਥੀ ਲੱਖ ਦਾ, ਮਰਿਆ ਸਵਾ ਲੱਖ ਦਾ। ਜਿਹੜੇ ਲੋਕਾਂ ਨੇ ਐਮ.ਐਲ.ਏ. ਬਣਾਏ ਹਨ, ਉਨ੍ਹਾਂ ਨੂੰ ਕੋਈ ਪੁੱਛਦਾ ਨਹੀਂ, ਜਿਹੜੇ ਹਾਰੇ ਹੋਏ ਹਨ, ਉਹ ਚੌਧਰੀ ਬਣੇ ਫਿਰਦੇ ਹਨ। ਸਪੀਕਰ ਸਾਹਿਬ, ਇਸ ਵਿਤਕਰੇ ਨੂੰ ਠੀਕ ਕਰੋ। ਕੇਂਦਰ ਦੀ ਸਰਕਾਰ ਦੇ ਜਿਹੜੇ ਐਮ.ਪੀ. ਹੁੰਦੇ ਹਨ, ਚਾਹੇ ਉਹ

ਬੀ.ਜੇ.ਪੀ. ਦੇ ਹੋਣ, ਚਾਹੇ ਕਾਂਗਰਸ ਦੇ, ਚਾਹੇ ਅਕਾਲੀ ਦਲ ਦੇ, ਚਾਹੇ ਬੀ.ਐਸ.ਪੀ. ਜਾਂ ਹੋਰ ਕਿਸੇ ਪਾਰਟੀ ਦੇ ਹੋਣ, ਉਨ੍ਹਾਂ ਵਲੋਂ ਸਾਰਿਆਂ ਨੂੰ ਵਿਤਕਰੇ ਤੋਂ ਉਪਰ ਉਠ ਕੇ 5 ਕਰੋੜ ਰੁਪਏ ਹਰ ਸਾਲ ਦਿੱਤਾ ਜਾਂਦਾ ਹੈ। ਕੀ ਤੁਸੀਂ ਨਹੀਂ ਦੇ ਸਕਦੇ? ਤੁਸੀਂ ਵੀ ਕੁਝ ਇਸ ਬਾਰੇ ਸੋਚੋ। ਮੈਨੂੰ ਪਤਾ ਹੈ ਕਿ ਇਸ ਵੇਲੇ ਪੰਜਾਬ ਦੇ ਆਰਥਿਕ ਹਾਲਾਤ ਬਹੁਤ ਮਾੜੇ ਹਨ, ਤੁਸੀਂ ਅੱਜ ਨਹੀਂ ਦੇ ਸਕਦੇ। ਤੁਸੀਂ ਕੋਈ ਪੈਕੇਜ ਲਿਆਉ। ਅਸੀਂ ਤਾਂ ਕਿਸੇ ਨੂੰ ਪੰਜ ਰੁਪਏ ਵੀ ਨਹੀਂ ਦੇ ਸਕਦੇ, ਅਸੀਂ ਐਮ.ਐਲ.ਏ. ਜ਼ਰੂਰ ਹਾਂ। ਤੁਹਾਨੂੰ ਵਿਤਕਰਾ ਨਹੀਂ ਕਰਨਾ ਚਾਹੀਦਾ।

**ਮਾਲ ਤੇ ਮੁੜ ਵਸੇਬਾ ਮੰਤਰੀ (ਸਰਦਾਰ ਬਿਕਰਮ ਸਿੰਘ ਮਜੀਠੀਆ) (ਬੈਠੇ-ਬੈਠੇ) :** ਤੁਸੀਂ ਕਹੋ ਕਿ ਆਰਥਿਕ ਹਾਲਾਤ ਚੰਗੇ ਹਨ, ਫਿਰ ਤਾਂ ਬਾਦਲ ਸਾਹਿਬ ਨਾਲ ਸਲਾਹ ਕਰ ਲਵਾਂਗੇ। ਜਾਂ ਤਾਂ ਕਹਿ ਦਿਉ ਕਿ ਹਾਲਾਤ ਚੰਗੇ ਹਨ।

**ਸਰਦਾਰ ਲਾਲ ਸਿੰਘ :** ਜਿਹੜਾ ਬਜਟ ਪਹਿਲਾਂ ਲਿਆਂਦਾ ਸੀ, ਉਹ ਕੇਵਲ 73% ਹੀ ਇੰਪਲੀਮੈਂਟ ਹੋਇਆ ਸੀ। ਇਹ 50% ਵੀ ਇੰਪਲੀਮੈਂਟ ਨਹੀਂ ਹੋਣਾ ਜਦੋਂ ਤੱਕ ਤੁਸੀਂ ਕੋਈ ਪੈਕੇਜ ਲੈ ਕੇ ਨਹੀਂ ਆਉਂਦੇ। ਜਿਹੜਾ ਤੁਸੀਂ 15,000 ਕਰੋੜ ਰੁਪਏ ਦਾ ਹੋਰ ਘਾਟਾ ਦੱਸਿਆ ਹੈ, ਉਹ ਕਿਥੋਂ ਪੂਰਾ ਹੋਵੇਗਾ? ਸੋ, ਸਪੀਕਰ ਸਾਹਿਬ, ਮੈਂ ਬਹੁਤ ਗੱਲ ਲੰਬੀ ਨਾ ਕਰਦਾ ਹੋਇਆ ਆਪਣੀ ਗੱਲ ਨੂੰ ਸਮਾਪਤ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ। ਜਿਹੜਾ ਇਹ ਬਜਟ ਪੇਸ਼ ਹੋਇਆ ਹੈ, ਇਸ ਨੂੰ ਸਿਰੇ ਤੋਂ ਰੱਦ ਕਰਦਾ ਹਾਂ, ਇਹ ਬਜਟ ਬਿਲਕੁਲ ਬੋਗਸ ਹੈ, ਲੋਕਾਂ ਨਾਲ ਫਰਾਡ ਹੈ, ਧੋਖਾ ਹੈ, ਖੋਖਲਾ ਬਜਟ ਹੈ। ਧੰਨਵਾਦ। ਜੈ ਹਿੰਦ।

**ਮਾਨਯੋਗ ਸਪੀਕਰ :** ਸਰਦਾਰ ਲਾਲ ਸਿੰਘ ਜੀ, ਦੇਖ ਲਵੋ ਮੈਂ ਤੁਹਾਡੀ ਸਪੀਚ ਦੌਰਾਨ ਸਦਨ ਵਿਚ ਕੋਈ ਡਿਸਟਰਬੈਂਸ ਨਹੀਂ ਹੋਣ ਦਿੱਤੀ। ਤੁਸੀਂ ਵੀ ਇਨ੍ਹਾਂ ਨੂੰ ਕਹਿਣਾ, ਕਿਰਪਾ ਕਰਕੇ ਤੁਸੀਂ ਵੀ ਡਿਸਟਰਬੈਂਸ ਨਾ ਕਰਨਾ। ਹੁਣ ਬੀਬੀ ਜਗੀਰ ਕੌਰ ਜੀ। ਬੀਬੀ ਜੀ, ਥੋੜ੍ਹਾ ਹੀ ਟਾਈਮ ਲਗਾਉਣਾ। ਆਪਾਂ ਬਹੁਤ ਮੈਂਬਰਾਂ ਨੂੰ ਭੁਗਤਾਉਣਾ ਹੈ।

**ਬੀਬੀ ਜਗੀਰ ਕੌਰ (ਭੁਲੱਥ) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ਕਿ ਤੁਸੀਂ ਮੈਨੂੰ ਬਹੁਤ ਅਹਿਮ ਬਜਟ ਉਤੇ ਬੋਲਣ ਦਾ ਮੌਕਾ

[ ਬੀਬੀ ਜਗੀਰ ਕੌਰ ]

ਦਿੱਤਾ ਹੈ। ਸਰਦਾਰ ਪਰਮਿੰਦਰ ਸਿੰਘ ਜੀ ਢੀਂਡਸਾ, ਵਿੱਤ ਮੰਤਰੀ, ਪੰਜਾਬ, ਜਿਨ੍ਹਾਂ ਨੇ ਮਿਤੀ 16.7.2014 ਨੂੰ ਸਾਲ 2014-15 ਲਈ ਸਲਾਨਾ ਬਜਟ ਬੜੇ ਵਿਸਤ੍ਰਤ ਰੂਪ ਵਿਚ ਪੇਸ਼ ਕੀਤਾ ਹੈ ਅਤੇ ਜਿਸ ਢੰਗ ਨਾਲ ਉਨ੍ਹਾਂ ਨੇ ਬਜਟ ਤਿਆਰ ਕੀਤਾ ਹੈ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਜੀ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਅਤੇ ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ ਜੀ ਦੀ ਅਗਾਂਹਵਧੂ ਸੋਚ ਸਦਕਾ ਸਾਡੇ ਸੂਝਵਾਨ ਵਿੱਤ ਮੰਤਰੀ, ਸਰਦਾਰ ਪਰਮਿੰਦਰ ਸਿੰਘ ਜੀ ਢੀਂਡਸਾ ਨੇ ਦੂਰ-ਅੰਦੇਸ਼ੀ ਨਾਲ ਆਰਥਿਕ ਪੱਖ ਤੋਂ ਪੰਜਾਬ ਨੂੰ ਵਿਕਾਸ ਦੇ ਰਾਹ ਤੇ ਤੋਰਨ ਵਾਸਤੇ ਵਧੀਆ ਢੰਗ ਨਾਲ ਇਸ ਬਜਟ ਨੂੰ ਪੇਸ਼ ਕੀਤਾ ਹੈ। ਮਾਨਯੋਗ ਸਰਦਾਰ ਲਾਲ ਸਿੰਘ ਜੀ ਬੜੇ ਸਤਿਕਾਰਯੋਗ ਹਨ ਅਤੇ ਵੱਡੇ ਵੀਰ ਹਨ ਅਤੇ ਉਨ੍ਹਾਂ ਨੇ ਬੜੇ ਵਿਸਥਾਰ ਨਾਲ ਕਰਜ਼ਿਆਂ ਦੇ ਸਬੰਧ ਵਿਚ ਦੱਸਿਆ ਹੈ। ਇਨ੍ਹਾਂ ਦੀਆਂ ਹੱਥਾਂ ਨਾਲ ਪਾਈਆਂ ਹੋਈਆਂ ਗੰਢਾਂ ਨੂੰ ਅੱਜ ਪੰਜਾਬ ਸਰਕਾਰ ਮੂੰਹ ਨਾਲ ਖੋਲ੍ਹ ਰਹੀ ਹੈ। ਲਗਾਤਾਰ ਜਿੰਨੀਆਂ ਵੀ ਕਾਂਗਰਸ ਦੀਆਂ ਸਰਕਾਰਾਂ ਰਹੀਆਂ ਹਨ, ਉਨ੍ਹਾਂ ਨੇ ਵੱਖ ਵੱਖ ਢੰਗਾਂ ਨਾਲ ਪੰਜਾਬ ਨੂੰ ਆਰਥਿਕ ਮੰਦਹਾਲੀ ਵੱਲ ਪਾਇਆ ਹੈ ਅਤੇ ਕਿਸੇ ਨੇ ਵੀ ਪੰਜਾਬ ਦੇ ਵਿਕਾਸ ਵੱਲ ਪੰਜਾਬ ਨੂੰ ਕੋਈ ਰਾਹ ਨਹੀਂ ਵਿਖਾਇਆ।...

*12.14 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਮੈਂ ਬਜਟ ਵਿਚ ਵੇਖ ਰਹੀ ਸੀ ਕਿ ਅੱਜ ਸੂਬੇ ਵਿਚ ਆਰਥਿਕ ਵਿਕਾਸ ਦੇ ਨਾਲ ਨਾਲ ਇਸ ਨੂੰ ਸਮੂਹ ਖੇਤਰਾਂ ਵਿਚ ਅੱਗੇ ਲਿਆਂਦਾ ਜਾਵੇ ਅਤੇ ਇਸ ਦਾ ਸਰਬਪੱਖੀ ਵਿਕਾਸ ਯਕੀਨੀ ਬਣਾਇਆ ਜਾਵੇ। ਇਹ ਬਜਟ ਇਸ ਦਿਸ਼ਾ ਵੱਲ ਇਕ ਮੀਲ ਪੱਥਰ ਸਾਬਤ ਹੋਵੇਗਾ। ਇਸ ਬਜਟ ਵਿਚ ਜਿਹੜੀਆਂ ਕੁਝ ਅਹਿਮ ਮੱਦਾਂ ਦਰਜ ਕੀਤੀਆਂ ਗਈਆਂ ਹਨ, ਉਨ੍ਹਾਂ ਦੇ ਸਬੰਧ ਵਿਚ ਮੈਂ ਕੁਝ ਬਿਆਨ ਕਰਕੇ ਖਿਮਾ ਦੇ ਜਾਚਕ ਹੋ ਜਾਣਾ ਹੈ। ਪੰਜਾਬ ਇਸ ਵੇਲੇ ਆਰਥਿਕ ਵਿਕਾਸ ਦੀ ਦਰ ਤੇ ਅੱਗੇ ਵਧ ਰਿਹਾ ਹੈ। ਜੇ ਅਸੀਂ ਝਾਤ ਮਾਰੀਏ ਤਾਂ ਇਸ ਦੀ ਵਿਕਾਸ ਦਰ ਦਾ ਲਗਾਤਾਰ ਵਾਧਾ ਵਿਖਾਉਂਦਾ ਹੈ ਕਿ ਅੱਜ ਪੰਜਾਬ ਦਾ ਵਿਕਾਸ ਸਿਖਰਾਂ ਨੂੰ ਛੋਹ ਰਿਹਾ ਹੈ। 10ਵੀਂ ਤੇ 11ਵੀਂ ਪੰਜ ਸਾਲਾ ਯੋਜਨਾ ਦੌਰਾਨ ਰਾਸ਼ਟਰ ਦੀ ਵਿਕਾਸ ਦਰ ਨਾਲੋਂ ਪੰਜਾਬ ਦੀ ਵਿਕਾਸ ਦਰ ਘੱਟ ਸੀ। 2002-2007 ਦੀ ਰਾਸ਼ਟਰ ਦੀ ਵਿਕਾਸ ਦਰ 7.80% ਸੀ

ਜਦੋਂ ਕਿ ਪੰਜਾਬ ਦੀ ਵਿਕਾਸ ਦਰ 2002-07 ਵਿਚ 5.1% ਸੀ, ਜਿਹੜੀ ਕਿ ਰਾਸ਼ਟਰੀ ਵਿਕਾਸ ਦਰ ਨਾਲੋਂ ਘੱਟ ਸੀ। ਸਾਲ 2007-12 ਵਿਚ ਰਾਸ਼ਟਰ ਦੀ ਵਿਕਾਸ ਦਰ 8.05% ਸੀ ਅਤੇ ਪੰਜਾਬ ਦੀ ਵਿਕਾਸ ਦਰ 6.85% ਸੀ। ਦੇਸ਼ ਦੀ ਵਿਕਾਸ ਦਰ ਨਾਲੋਂ ਪੰਜਾਬ ਦੀ ਵਿਕਾਸ ਦਰ ਬਹੁਤ ਘੱਟ ਸੀ । ਅੱਜ ਜੇ ਅਸੀਂ ਦੇਖੀਏ, ਸਾਲ 2012-13 ਦੀ ਦੇਸ਼ ਦੀ ਵਿਕਾਸ ਦਰ 4.47% ਤੇ ਰਾਜ ਦੀ ਵਿਕਾਸ ਦਰ 4.63% ਹੈ। ਇਹ ਵੱਧ ਹੈ। ਰਾਸ਼ਟਰ ਦੀ ਵਿਕਾਸ ਦਰ ਨਾਲੋਂ ਸੂਬੇ ਦੀ ਵਿਕਾਸ ਦਰ ਵੱਧ ਹੈ। 2013-14 ਵਿੱਚ 4.74% ਦੇਸ਼ ਦੀ ਵਿਕਾਸ ਦਰ ਅਤੇ ਸਾਡੇ ਸੂਬੇ ਦੀ ਵਿਕਾਸ ਦਰ 5.25% ਹੈ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਸਾਡਾ ਸੂਬਾ ਵਿਕਾਸ ਦਰ ਦੇ ਵਾਧੇ ਵਾਲੇ ਪਾਸੇ ਚੱਲ ਰਿਹਾ ਹੈ। ਇਹ ਲਗਾਤਾਰ ਵਾਧਾ ਕਰ ਰਿਹਾ ਹੈ ਤੇ ਇਸ ਦੇ ਪ੍ਰਤੀ ਜੀਅ ਆਮਦਨ ਮੌਜੂਦਾ ਕੀਮਤਾਂ ਤੇ ਜੇ ਦੇਖੀਏ ਤੇ ਜਿਹੜੀ ਰਾਸ਼ਟਰ ਦੀ ਸਰਕਾਰ ਹੈ, ਕੌਮੀ ਸਰਕਾਰ ਹੈ, ਉਸ ਦੀ ਸਾਲ 2012-13 ਵਿੱਚ 67,839 ਰੁਪਏ ਪ੍ਰਤੀ ਜੀਅ ਆਮਦਨ ਸੀ। 2013-14 ਵਿੱਚ ਇਹ 73,380 ਰੁਪਏ ਹੋਈ। ਇਹ ਜਿਹੜਾ ਵਾਧਾ ਹੋਇਆ ਹੈ, ਇਹ 9.64 ਪਰਸੈਂਟ ਹੋਇਆ ਹੈ। ਜੇ ਰਾਜ ਸਰਕਾਰ ਦਾ ਵੇਖੀਏ, ਸਾਲ 2012-13 ਵਿੱਚ ਪ੍ਰਤੀ ਜੀਅ ਆਮਦਨ 84,526 ਰੁਪਏ ਤੇ ਸਾਲ 2013-14 ਵਿੱਚ ਵੱਧ ਕੇ 92,638 ਰੁਪਏ ਹੋ ਗਈ। ਇਹ ਵੀ ਜਿਹੜਾ ਵਾਧਾ ਹੈ, ਇਹ 9.60 ਪਰਸੈਂਟ ਹੈ। ਸੋ, ਪ੍ਰਤੀ ਜੀਅ ਆਮਦਨ ਵਿੱਚ ਵਾਧਾ ਹੋਇਆ ਹੈ, ਇਸ ਤਰ੍ਹਾਂ ਕੌਮੀ ਵਾਧੇ ਦੀ ਦਰ ਨਾਲੋਂ ਸੂਬੇ ਦੀ ਵਿਕਾਸ ਦਰ ਵੱਧ ਰਹੀ ਹੈ। ਫਿਰ ਅਸੀਂ ਇਹ ਕਿਸ ਤਰ੍ਹਾਂ ਕਹਿ ਸਕਦੇ ਹਾਂ ਕਿ ਪੰਜਾਬ ਅੱਜ ਮੰਦਹਾਲੀ ਵਿੱਚ ਹੈ। ਦੇਸ਼ ਦੇ ਵਿੱਤੀ ਘਾਟੇ ਵੱਲ ਜੇ ਚਲੇ ਜਾਈਏ, ਦੇਸ਼ ਦੇ ਵਿੱਤੀ ਘਾਟੇ ਦੇ ਮਾਪਦੰਡ ਘੱਟ ਰਹੇ ਹਨ। ਦੇਸ਼ ਦੇ ਮਾਲੀ ਘਾਟੇ ਦੇ ਮੁਕਾਬਲੇ ਜੇ ਸੂਬੇ ਦਾ ਮਾਲੀ ਘਾਟਾ ਦੇਖੀਏ ਤੇ ਇਸ ਦੀ ਘਰੇਲੂ ਉਤਪਾਦ ਦਾ ਪ੍ਰਤੀਸ਼ਤਤਾ ਦੇਖੀਏ ਤਾਂ 2012-13 ਵਿੱਚ ਦੇਸ਼ ਦਾ ਮਾਲੀ ਘਾਟਾ 3.6 ਪਰਸੈਂਟ ਸੀ ਅਤੇ ਪੰਜਾਬ ਦਾ ਮਾਲੀ ਘਾਟਾ ਘਰੇਲੂ ਉਤਪਾਦ ਵਿੱਚ 2.6% ਸੀ । 2013-14 ਵਿੱਚ ਦੇਸ਼ ਦਾ ਮਾਲੀ ਘਾਟਾ 3.3% ਤੇ ਪੰਜਾਬ ਦਾ ਮਾਲੀ ਘਾਟਾ 1.66% ਹੈ। ਹੁਣ ਇੱਥੇ ਹਿਸਾਬ ਲਗਾਈਏ, ਸੂਬੇ ਦਾ ਮਾਲੀ ਘਾਟਾ, ਦੇਸ਼ ਦੇ ਮਾਲੀ ਘਾਟੇ ਨਾਲੋਂ ਘੱਟ ਹੈ। ਇਸ ਤੋਂ ਸਪਸ਼ਟ ਹੈ, ਰਾਜ ਵੱਲੋਂ ਆਪਣਾ ਮਾਲੀ ਘਾਟਾ ਲਗਾਤਾਰ ਘਟਾਇਆ ਜਾ ਰਿਹਾ ਹੈ। ਜ਼ਿਕਰਯੋਗ ਹੈ ਕਿ ਪੰਜਾਬ ਦਾ ਇਹ ਮਾਲੀ ਘਾਟਾ ਦਸਵੀਂ ਤੇ ਗਿਆਰਵੀਂ ਪੰਜ ਸਾਲਾ ਯੋਜਨਾ ਦੌਰਾਨ 2.91 ਪਰਸੈਂਟ ਤੇ 2.48 ਪਰਸੈਂਟ ਕ੍ਰਮਵਾਰ ਸੀ ਤੇ ਅੱਜ

[ ਬੀਬੀ ਜਗੀਰ ਕੌਰ ]

ਇਹ ਘਟਾ ਕੇ 1.66 ਪਰਸੈਂਟ ਤੇ ਲਿਆਂਦਾ ਗਿਆ ਹੈ। ਇਸ ਸਬੰਧੀ ਵਿੱਤ ਕਮਿਸ਼ਨ ਦੀਆਂ ਹਦਾਇਤਾਂ ਸਨ ਤੇ ਉਨ੍ਹਾਂ ਕਿਹਾ ਸੀ ਕਿ ਇਹ ਘਟਾ ਕੇ ਸਿਫਰ ਤੇ ਲਿਆਂਦਾ ਜਾਵੇ। ਮੈਂ ਸਮਝਦੀ ਹਾਂ ਕਿ ਅੱਜ ਸਾਡੇ ਵਿੱਤ ਮੰਤਰੀ ਜੀ ਦੀ ਯੋਗ ਸੋਚ ਸਦਕਾ ਤੇ ਇਨ੍ਹਾਂ ਦੀ ਮਿਹਨਤ ਕਰਕੇ ਤੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਅਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ, ਉਪ ਮੁੱਖ ਮੰਤਰੀ, ਪੰਜਾਬ, ਇਨ੍ਹਾਂ ਦੀ ਪੰਜਾਬ ਪ੍ਰਤੀ ਸੁਹਿਰਦਤਾ ਹੈ ਤੇ ਪੰਜਾਬ ਪ੍ਰਤੀ ਲਗਨ ਹੈ ਕਿ ਪ੍ਰਬੰਧਾਂ ਵਿੱਚ ਸੁਧਾਰ ਕੀਤਾ ਗਿਆ ਹੈ ਤੇ ਜਿਸ ਕਰਕੇ ਸਾਡੀ ਵਿਕਾਸ ਦਰ ਵਧੀ ਹੈ। ਇਹ ਜਿਹੜਾ ਘਾਟਾ ਸੀ, ਇਹ ਘਟਿਆ ਹੈ। ਜੇ ਦੇਸ਼ ਦਾ ਵਿੱਤੀ ਘਾਟਾ ਦੇਖੀਏ, ਉਸ ਵਿੱਚ ਵੀ ਸੂਬੇ ਦਾ ਵਿੱਤੀ ਘਾਟਾ ਘਟਿਆ ਹੈ। ਦੇਸ਼ ਦਾ ਜਿਹੜਾ ਵਿੱਤੀ ਘਾਟਾ, ਘਰੇਲੂ ਉਤਪਾਦ ਦਾ ਪ੍ਰਤੀਸ਼ਤ ਹੈ, 2012-13 ਵਿੱਚ 4.8 ਪਰਸੈਂਟ ਤੇ ਸੂਬੇ ਦਾ ਵਿੱਤੀ ਘਾਟਾ 3.28 ਪਰਸੈਂਟ ਹੈ। ਇਸ ਦਾ ਮਤਲਬ ਰਾਜ ਦਾ ਵਿੱਤੀ ਘਾਟਾ ਘੱਟ ਰਿਹਾ ਹੈ। 2013-14 ਵਿੱਚ ਦੇਸ਼ ਦਾ ਵਿੱਤੀ ਘਾਟਾ 4.6 ਪਰਸੈਂਟ ਸੀ ਲੇਕਿਨ ਸਾਡੇ ਰਾਜ ਦਾ ਜੋ ਵਿੱਤੀ ਘਾਟਾ ਸੀ, ਉਹ 2.58 ਪਰਸੈਂਟ ਹੈ। ਇੱਥੇ ਜ਼ਿਕਰਯੋਗ ਗੱਲ ਹੈ, ਤੇਰਵ੍ਹੇਂ ਵਿੱਤ ਕਮਿਸ਼ਨ ਵੱਲੋਂ ਘਰੇਲੂ ਉਤਪਾਦ ਦੇ 3.0 ਫੀਸਦੀ ਰੱਖਿਆ ਗਿਆ ਹੈ ਲੇਕਿਨ ਸਾਡੇ ਮੰਤਰੀ ਜੀ ਦੀ ਸੂਝਵਾਨਤਾ ਕਰਕੇ ਇਨ੍ਹਾਂ ਨੇ ਪੰਜਾਬ ਦੀ ਰੇਸ਼ੋ ਇਸ ਤੋਂ ਵੀ ਘਟਾ ਕੇ 2.5 ਪਰਸੈਂਟ ਤੇ ਰੋਕ ਲਈ। ਮੈਂ ਕਹਿ ਸਕਦੀ ਹਾਂ ਕਿ 14ਵੇਂ ਵਿੱਤ ਕਮਿਸ਼ਨ ਵਿੱਚ ਆਉਣ ਵਾਲੇ ਸਮੇਂ ਵਿੱਚ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਮੁੱਖ ਮੰਤਰੀ, ਪੰਜਾਬ ਵੱਲੋਂ ਅੱਜ ਵਿੱਤੀ ਸਾਧਨਾਂ ਨੂੰ ਚੰਗਾ ਕਰਨ ਵਾਸਤੇ 50 ਪ੍ਰਤੀਸ਼ਤ ਦੀ ਮੰਗ ਰੱਖੀ ਗਈ ਹੈ, ਆਪਣੇ ਸੂਬੇ ਦੇ ਵਸੀਲਿਆਂ ਨੂੰ ਵਧਾਇਆ ਜਾ ਰਿਹਾ ਹੈ, ਆਮਦਨ ਨੂੰ ਵਧਾਇਆ ਜਾ ਰਿਹਾ ਹੈ, ਘਾਟੇ ਨੂੰ ਘਟਾਇਆ ਜਾ ਰਿਹਾ ਹੈ। ਅੱਜ ਪੰਜਾਬ ਬਹੁਤ ਵੱਡੇ ਵਿਕਾਸ ਉਤੇ ਚਲਿਆ ਜਾਏਗਾ। ਕਰਜ਼ੇ ਦੀ ਗੱਲ ਆਈ ਸੀ। ਸਾਡੇ ਸਤਿਕਾਰਯੋਗ ਵੱਡੇ ਵੀਰ ਸਰਦਾਰ ਲਾਲ ਸਿੰਘ ਨੇ ਕਿਹਾ ਹੈ ਕਿ ਪੰਜਾਬ ਅੱਜ ਕਰਜ਼ੇ ਵਿੱਚ ਡੁੱਬ ਗਿਆ ਹੈ। ਬੜਾ ਅਫ਼ਸੋਸ ਹੈ। ਇਹ ਕਰਜ਼ਾ ਕਦੋਂ ਤੋਂ ਲੈ ਕੇ ਚੜ੍ਹਿਆ ਹੈ, ਇਹ ਸਾਰਿਆਂ ਨੂੰ ਪਤਾ ਹੈ। ਮੈਂ ਸਮਝਦੀ ਹਾਂ ਕਿ ਜਿਸ ਨੇ ਤਰੱਕੀ ਕਰਨੀ ਹੈ, ਕੋਈ ਦੇਸ਼ ਹੋਵੇ, ਕੋਈ ਸਟੇਟ ਹੋਵੇ, ਉਸ ਨੇ ਕਰਜ਼ੇ ਵੀ ਲੈਣੇ ਹਨ। ਕਰਜ਼ਾ ਉਹ ਮਾੜਾ ਹੈ ਜਿਹੜਾ ਪੈਸਾ ਲੈ ਕੇ ਖੁਰਦ-ਬੁਰਦ ਕੀਤਾ ਜਾਵੇ। ਕਰਜ਼ਾ ਉਹ ਚੰਗਾ ਹੈ ਜਿਸ ਨਾਲ ਵਿਕਾਸ ਕੀਤਾ ਜਾਵੇ। ਮੰਨ ਲਓ ਇੱਕ ਕਿਸਾਨ ਹੈ, ਉਹ ਕਰਜ਼ਾ ਲੈਂਦਾ ਹੈ, ਟਰੈਕਟਰ ਲੈਂਦਾ ਹੈ। ਜੇ ਟਰੈਕਟਰ ਲੈ ਕੇ ਵਾਹੀ

ਕਰਦਾ ਹੈ, ਆਪਣੀ ਖੇਤੀ ਕਰਦਾ ਹੈ। ਉਸ ਦੀ ਆਮਦਨ ਦੋ ਗੁਣਾਂ ਹੋ ਜਾਵੇ, ਕੀ ਉਹ ਕਰਜ਼ਾ ਮਾੜਾ ਹੈ? ਜੇ ਕਿਸਾਨ ਕਰਜ਼ਾ ਲੈ ਕੇ ਕੁੜੀ ਦੇ ਵਿਆਹ ਤੇ ਦਾਜ ਦੇਣ ਉਤੇ ਰੋਲ ਦੇਵੇ, ਸ਼ਰਾਬਾਂ ਪਿਆ ਦੇਵੇ, ਉਹ ਕਰਜ਼ਾ ਮਾੜਾ ਹੈ। ਅੱਜ ਕੋਈ ਵੀ ਸਟੇਟ ਤਰੱਕੀ ਨਹੀਂ ਕਰ ਸਕਦੀ, ਵਿਕਾਸ ਨਹੀਂ ਕਰ ਸਕਦੀ, ਕੋਈ ਦੇਸ਼ ਵਿਕਾਸ ਨਹੀਂ ਕਰ ਸਕਦਾ, ਜਦ ਤੱਕ ਆਪਣੇ ਸੋਰਸਿਜ਼ ਲਈ, ਕਿਸੇ ਢੰਗ ਦੇ ਨਾਲ ਕਰਜ਼ਾ ਨਹੀਂ ਲੈਂਦਾ। ਕੋਈ ਸਟੇਟ ਦੱਸੋ, ਕੋਈ ਦੇਸ਼ ਦੱਸੋ, ਜਿਸ ਦੇ ਸਿਰ ਕਰਜ਼ਾ ਨਾ ਹੋਵੇ। ਇਹ ਠੀਕ ਹੈ ਕਿ ਅੱਜ ਪੰਜਾਬ ਦੇ ਸਿਰ ਇੱਕ ਲੱਖ ਕਰੋੜ ਰੁਪਏ ਤੋਂ ਵੱਧ ਕਰਜ਼ਾ ਹੈ। ਇਸ ਦਾ ਕਾਰਨ ਕੀ ਹੈ, ਇਹ ਵੀ ਆਪਾਂ ਨੂੰ ਦੇਖਣਾ ਚਾਹੀਦਾ ਹੈ। ਜਿੰਨੀ ਦੇਸ਼ ਦੀ ਆਮਦਨ ਸੂਬਿਆਂ ਵਿਚੋਂ ਹੁੰਦੀ ਹੈ, ਉਸ ਦਾ 68 ਪ੍ਰਤੀਸ਼ਤ ਕੇਂਦਰ ਸਰਕਾਰਾਂ ਰੱਖਦੀਆਂ ਹਨ। ਪਿਛਲੇ ਦਸ ਸਾਲ ਲਗਾਤਾਰ ਕੇਂਦਰ ਸਰਕਾਰ ਕਿਸ ਦੀ ਸੀ ਔਰ ਅੱਜ ਅਸੀਂ ਡੇਢ ਮਹੀਨੇ ਦੀ ਗੱਲ ਕਰਨ ਲੱਗ ਪਏ ਹਾਂ। ਇਨ੍ਹਾਂ ਨੇ ਗੱਲ ਕਹੀ ਕਿ ਹੁਣ ਤਾਂ ਕੇਂਦਰ ਸਰਕਾਰ ਆਪਣੀ ਹੈ, ਕੋਈ ਗੱਲ ਨਹੀਂ ਅਜੇ ਤਾਂ ਚੱਲੇ ਹੀ ਹਾਂ। ਜਦੋਂ ਕੇਂਦਰ ਸਰਕਾਰ ਦੀਆਂ ਤੁਸੀਂ ਕੀਤੀਆਂ ਹੋਈਆਂ ਸੇਵਾਵਾਂ ਨੂੰ ਦੇਖੋਗੇ ਤਾਂ ਤੁਸੀਂ ਆਪਣੇ ਆਪ ਹੀ ਕਹਿ ਦੇਵੋਗੇ। ਅੱਜ ਕੇਂਦਰ ਸਰਕਾਰ ਡੇਢ ਮਹੀਨਾ ਅਜੇ ਚੱਲੀ ਹੈ ਅਤੇ ਅਸੀਂ ਫਟਾਫਟ ਕਹਿਣ ਲੱਗ ਪਏ ਹਾਂ, ਅਜੇ ਤਾਂ 10 ਤਰੀਕ ਨੂੰ ਉਨ੍ਹਾਂ ਨੇ ਬਜਟ ਪਾਸ ਹੀ ਕੀਤਾ ਹੈ ਅਤੇ ਆਪਾਂ ਹੁਣੇ ਕਹਿਣ ਲੱਗ ਪਏ ਹਾਂ ਕਿ ਉਥੇ ਹੋਇਆ ਕੁਝ ਨਹੀਂ। ਬਾਦਲ ਸਾਹਿਬ ਜਾਂਦਿਆਂ ਸਾਰ ਕਈ ਕੁਝ ਦੀ ਉਥੇ ਪਲੈਨਿੰਗ ਕਰਕੇ ਆਏ ਹਨ। ਸੋ, ਇਹ ਸਾਰੇ ਸੂਬਿਆਂ ਦੀ ਆਮਦਨ ਦਾ 68 ਪ੍ਰਤੀਸ਼ਤ ਕੇਂਦਰ ਆਪਣੇ ਕੋਲ ਰੱਖਦੀ ਹੈ ਅਤੇ ਕੇਵਲ 32 ਪ੍ਰਤੀਸ਼ਤ ਸਟੇਟਾਂ ਕੋਲ ਆਉਂਦਾ ਹੈ। ਇਹ ਵੀ ਦੇਖੀਏ ਕਿ ਪੰਜਵੇਂ ਵਿੱਤ ਕਮਿਸ਼ਨ ਨੇ 2.45 ਪ੍ਰਤੀਸ਼ਤ ਪੰਜਾਬ ਨੂੰ ਦਿੱਤਾ ਸੀ। ਇਹ ਹਿੱਸਾ 13ਵੇਂ ਵਿੱਤ ਕਮਿਸ਼ਨ ਨੇ ਘਟਾ ਕੇ ਕੇਵਲ 1.389 ਕਰ ਦਿੱਤਾ। ਸੋ, ਹਿੰਦੁਸਤਾਨ ਦੀ ਸਰਕਾਰ ਵੱਲੋਂ ਸਾਨੂੰ ਘੱਟ ਪੈਸੇ ਆਉਣੇ, ਉਥੋਂ ਘੱਟ ਆਮਦਨ ਦਾ ਪ੍ਰਾਪਤ ਹੋਣਾ, ਇਹ ਵੀ ਸਾਡਾ ਬੜਾ ਵੱਡਾ ਨੁਕਸਾਨ ਕਰਦਾ ਹੈ ਕਿ ਸਾਨੂੰ ਕੇਂਦਰ ਸਰਕਾਰ ਵੱਲੋਂ ਪੈਸਾ ਘੱਟ ਮਿਲਦਾ ਹੈ। ਕਰਜ਼ੇ ਦੀ ਗੱਲ ਜਿਹੜੀ ਕੀਤੀ ਹੈ, ਅਸੀਂ ਇਹ ਦੇਖੀਏ ਕਿ ਸੂਬੇ ਦੀ ਸਰਕਾਰ ਦੀ ਐਫੀਸ਼ੈਂਸੀ ਕੀ ਹੈ। ਕੀ ਕਰਜ਼ ਦਰ ਆਪਣੇ ਘਰੇਲੂ ਉਤਪਾਦ ਨੂੰ ਘਟਾ ਰਹੇ ਹਨ। ਜੇ ਉਸ ਦੀ ਕਰਜ਼ ਦਰ ਦਿਨੋਂ ਦਿਨ ਘਟਦੀ ਜਾ ਰਹੀ ਹੈ, ਚੰਗੀ ਯੋਗ ਅਗਵਾਈ ਵਿੱਤ ਮੰਤਰੀ ਜੀ ਵੱਲੋਂ ਜਾਂ ਮੁੱਖ ਮੰਤਰੀ ਜੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਵੱਲੋਂ ਪੰਜਾਬ ਦੇ ਲੋਕਾਂ ਨੂੰ

[ ਬੀਬੀ ਜਗੀਰ ਕੌਰ ]

ਦਿੱਤੀ ਜਾ ਰਹੀ ਹੈ। ਹੁਣ ਕਰਜ਼ ਦਰ ਵੀ ਦੇਖ ਲਈਏ। ਰਾਜ ਦੀ ਜਿਹੜੀ ਜੀ.ਐਸ.ਡੀ.ਪੀ. ਹੈ, ਜਿਹੜਾ ਘਰੇਲੂ ਉਤਪਾਦ ਹੈ, ਉਹ ਅਨੁਪਾਤ ਲਗਾਤਾਰ ਘੱਟ ਰਿਹਾ ਹੈ। ਜਿਹੜੀ ਸਾਲ 2002-07 ਦੀ ਦਸਵੀਂ ਪੰਜ ਸਾਲਾ ਯੋਜਨਾ ਸੀ, ਉਦੋਂ ਕਾਂਗਰਸ ਦੀ ਸਰਕਾਰ ਸੀ। ਆਪਾਂ ਨੂੰ ਸਾਰਿਆਂ ਨੂੰ ਪਤਾ ਹੀ ਹੈ। ਉਦੋਂ ਸਾਡੀ ਕਰਜ਼ ਦਰ ਕੀ ਸੀ, ਘਰੇਲੂ ਉਤਪਾਦ ਦੀ ਅਤੇ ਡੈੱਟ ਦੀ, 46.32 ਪ੍ਰਤੀਸ਼ਤ ਸੀ। 2007-12 ਦੀ 11ਵੀਂ ਪੰਜ ਸਾਲਾ ਯੋਜਨਾ ਵਿੱਚ 34.44 ਪ੍ਰਤੀਸ਼ਤ ਸੀ। ਇਹ ਘਟੀ। ਅੱਗੇ ਚੱਲ ਕੇ 2012-13 ਵਿੱਚ 32.36 ਪ੍ਰਤੀਸ਼ਤ। ਫਿਰ ਘਟੀ। 2013-14 ਵਿੱਚ ਫਿਰ 32.16 ਪ੍ਰਤੀਸ਼ਤ। ਫਿਰ ਘਟੀ। ਇਸ ਦਾ ਮਤਲਬ ਘਰੇਲੂ ਉਤਪਾਦ ਨਾਲ ਕਰਜ਼ ਦਰ ਲਗਾਤਾਰ ਘਟ ਰਹੀ ਹੈ। ਬੜੀ ਸੰਜੀਦਗੀ ਦੇ ਨਾਲ ਪੰਜਾਬ ਸਰਕਾਰ ਜਿਥੇ ਵਿਕਾਸ ਕਰ ਰਹੀ ਹੈ, ਉਥੇ ਨਾਲ ਨਾਲ ਕਰਜ਼ ਦਰ ਨੂੰ ਘਟਾ ਕੇ ਆਪਣੀ ਜ਼ਿੰਮੇਵਾਰੀ ਨਾਲ ਹਮੇਸ਼ਾ ਸੁਚੇਤ ਹੋ ਕੇ ਪੰਜਾਬ ਦੇ ਲੋਕਾਂ ਦੇ ਨਾਲ ਪੂਰਾ ਵਾਅਦਾ ਨਿਭਾਅ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਮੈਂ ਇਹ ਦੱਸਣਾ ਵੀ ਜ਼ਰੂਰੀ ਸਮਝਾਂਗੀ ਕਿ 2012-13 ਦਾ 13ਵੇਂ ਵਿੱਤ ਕਮਿਸ਼ਨ ਵੱਲੋਂ ਟੀਚਾ 41 ਫੀਸਦੀ ਸੀ । 2013-14 ਵਿੱਚ 39.8 ਫੀਸਦੀ ਲੇਕਿਨ ਅਸੀਂ ਪੰਜਾਬ ਸਰਕਾਰ ਨੇ ਇਸ ਨੂੰ 2012-13 ਵਿੱਚ 32.36 ਫੀਸਦੀ ਰੱਖਿਆ ਹੈ ਅਤੇ 2013-14 ਵਿੱਚ 32.16 ਪ੍ਰਤੀਸ਼ਤ ਰੱਖਿਆ ਹੈ। ਹੁਣ ਜਿਹੜਾ ਰਾਜ ਦਾ ਮਾਲੀਆ ਹੈ, ਇਹ ਕਹਿੰਦੇ ਹਨ ਕਿ ਅਰਥਚਾਰੇ ਦਾ ਬੜਾ ਨੁਕਸਾਨ ਹੋ ਗਿਆ ਹੈ। ਬੜਾ ਅਫਸੋਸ ਹੈ ਕਿ ਜਾਂ ਤਾਂ ਇਹ ਸਿਰਫ ਨਿੰਦਣ ਜੋਗੇ ਹੀ ਹਨ। ਜਿਹੜਾ ਵਿਕਾਸ ਇੰਨਾ ਹੋ ਗਿਆ ਹੈ, ਹਰ ਪਿੰਡ ਦੀ ਤਰੱਕੀ ਹੋਈ ਹੈ, ਸ਼ਹਿਰ ਦੀ ਹੋਈ ਜਾਂ ਕਿਸੇ ਪਾਸੇ ਅਸੀਂ ਮਾਲੀਆ ਇਕੱਠਾ ਕਰਕੇ ਪੰਜਾਬ ਨੂੰ ਅੱਗੇ ਵਧਾਇਆ ਹੈ। ਰਾਜ ਸਰਕਾਰ ਵੱਲੋਂ ਆਪਣਾ ਮਾਲੀਆ ਵੀ ਲਗਾਤਾਰ ਵੱਧ ਕੀਤਾ ਜਾ ਰਿਹਾ ਹੈ। ਪਿਛਲੀ ਸਰਕਾਰ ਵੱਲੋਂ ਜਿਹੜਾ ਮਾਲੀਆ ਇਕੱਠਾ ਕੀਤਾ ਗਿਆ ਸੀ, ਉਸ ਤੋਂ ਕਿਤੇ ਵੱਧ ਮਾਲੀਆ ਸਾਡਾ ਬਣਿਆ ਹੈ। ਜੇ ਸਾਲ 2002-07 ਦੀ ਸਰਕਾਰ ਦੇ ਵੇਲੇ ਦਾ ਬਜਟ ਵੇਖਿਆ ਜਾਵੇ ਤਾਂ ਉਸ ਵੇਲੇ 13.77% ਸੀ ਤੇ ਰਾਜ ਦਾ ਆਪਣਾ ਕਰ ਮਾਲੀਆ ਸਾਲ 2006-07 ਵਿਚ 9017 ਕਰੋੜ ਰੁਪਿਆ ਸੀ । 2007-08 ਤੋਂ 2011-12 ਤੱਕ ਸਾਡਾ ਜਿਹੜਾ ਮਾਲੀਆ ਸੀ, ਉਹ 18,841 ਕਰੋੜ ਰੁਪਿਆ ਹੋ ਗਿਆ ਅਤੇ ਇਸ ਵੇਲੇ ਇਸ ਦੇ ਵਿਚ 16.43% ਦਾ ਵਾਧਾ ਹੋਇਆ ਹੈ। 2012-13 ਵਿਚ ਜਿਹੜਾ ਆਪਣਾ ਮਾਲੀਆ ਸੀ, ਉਸ ਵਿੱਚ

19.89% ਦਾ ਵਾਧਾ ਹੋਇਆ ਹੈ। ਇਥੇ ਅਸੀਂ ਇਹ ਵੇਖ ਸਕਦੇ ਹਾਂ ਕਿ ਸਾਲ 2001-02 ਵਿਚ ਜਿਥੇ ਰਾਜ ਦਾ ਆਪਣਾ ਮਾਲੀਆ, ਘਰੇਲੂ ਉਤਪਾਦ ਦਾ ਟੈਕਸ ਜਿਹੜਾ ਸੀ, ਉਹ 6.05% ਸੀ ਤੇ ਉਸ ਨੂੰ ਵਧਾ ਕੇ 7.92% ਆਪਣੀ ਸਰਕਾਰ ਨੇ ਕੀਤਾ ਹੈ। ਸੋ, ਇਹ ਗੱਲਾਂ ਦਰਸਾਉਂਦੀਆਂ ਹਨ ਕਿ ਅੱਜ ਪੰਜਾਬ ਦਾ ਵਿਕਾਸ ਬਹੁਤ ਵਧੀਆ ਤਰੀਕੇ ਨਾਲ ਹੋ ਰਿਹਾ ਹੈ, ਚੰਗੇ ਪ੍ਰਬੰਧ ਮਾਲੀਆ ਇਕੱਠੇ ਕਰਨ ਲਈ ਕੀਤੇ ਜਾ ਰਹੇ ਹਨ। ਅੱਜ ਪੰਜਾਬ ਦੇ ਵਿਚ ਬਿਨਾਂ ਕੋਈ ਟੈਕਸ ਲਗਾਇਆਂ ਸਰਕਾਰ ਨੇ ਆਪਣੀ ਆਮਦਨ ਨੂੰ ਵਧਾਇਆ ਹੈ।ਮੈਂ ਕਹਿਣਾ ਚਾਹੁੰਦੀ ਹਾਂ ਕਿ ਨਾ ਸੈਂਟਰ ਨੇ ਕੋਈ ਸਾਥ ਦਿੱਤਾ ਹੈ ਨਾ ਕਿਸੇ ਹੋਰ ਪਾਸਿਉਂ ਕੋਈ ਅਜਿਹੇ ਪੈਕੇਜ ਮਿਲੇ ਹਨ। ਇਸੇ ਤਰ੍ਹਾਂ ਐਨੂਅਲ ਯੋਜਨਾ ਦਾ ਆਕਾਰ ਵਧਾਇਆ ਹੈ। ਜੇ ਅਸੀਂ ਇਹ ਵੇਖੀਏ ਕਿ ਯੋਜਨਾ ਦਾ ਲਗਾਤਾਰ ਵਾਧਾ, ਜਿਹੜਾ ਵੱਡਾ ਆਕਾਰ ਕੀਤਾ ਜਾ ਰਿਹਾ ਹੈ, ਉਹ ਕਿਉਂ ਹੋਇਆ ਹੈ, ਇਹ ਵੀ ਸਾਡੀ ਚੰਗੀ ਸੋਚ, ਚੰਗੇ ਸੰਜੀਦਗੀ ਦੇ ਆਪਣੇ ਕੀਤੇ ਹੋਏ ਵਾਅਦਿਆਂ ਕਰਕੇ ਹੈ। ਜਿਹੜੀ ਯੋਜਨਾ ਹੈ, ਇਹ ਸਾਲ 2006-07 ਵਿਚ 4000 ਕਰੋੜ ਰੁਪਏ ਸੀ ਅਤੇ ਚਾਲੂ ਵਿੱਤੀ ਵਰ੍ਹੇ ਵਿਚ ਇਹ ਯੋਜਨਾ 20,100 ਕਰੋੜ ਰੁਪਏ ਹੋ ਗਈ ਹੈ, ਪਿਛਲੇ ਵਰ੍ਹੇ ਇਹ ਯੋਜਨਾ 16,000 ਕਰੋੜ ਰੁਪਏ ਸੀ।ਇਸ ਵਿਚ ਇਕੋ ਸਾਲ ਵਿਚ 25 ਪਰਸੈਂਟ ਦਾ ਵਾਧਾ ਹੈ। ਮੈਂ ਸਮਝਦੀ ਹਾਂ ਕਿ ਇਸ ਤੋਂ ਜ਼ਿਆਦਾ ਕੋਈ ਰਾਜ ਸਰਕਾਰ ਕਰੇ, ਸ਼ਾਇਦ ਕੋਈ ਵਿਰਲੀ ਹੀ ਸਰਕਾਰ ਹੋ ਸਕਦੀ ਹੈ ਲੇਕਿਨ ਇਹ ਜਿਹੜਾ ਵਾਧਾ ਹੈ, ਇਹ ਅੱਜ ਪਲਾਨਿੰਗ ਦੇ ਵਿਚ ਬਹੁਤ ਵੱਡਾ ਵਾਧਾ ਰੱਖਿਆ ਗਿਆ ਹੈ। ਅਸੀਂ ਆਸ ਕਰਾਂਗੇ ਕਿ ਇਸੇ ਤਰ੍ਹਾਂ ਹੀ ਸਾਡਾ ਵਿਕਾਸ ਅੱਗੇ ਵਧੀ ਜਾਵੇ। ਖੇਤੀ ਦੇ ਪੱਖ ਤੋਂ ਪੰਜਾਬ ਨੇ ਹਮੇਸ਼ਾਂ ਦੇਸ਼ ਦਾ ਅੰਨਦਾਤਾ ਹੋਣ ਦਾ ਮਾਣ ਪ੍ਰਾਪਤ ਕੀਤਾ ਹੈ। ਦੇਸ਼ ਦੇ ਲੋਕਾਂ ਦਾ ਢਿੱਡ ਪੰਜਾਬ ਦੇ ਕਿਸਾਨਾਂ ਨੇ ਭਰਿਆ ਹੈ। ਇਸ ਰਾਜ ਦੇ ਕਿਸਾਨ ਨੇ ਕੇਂਦਰੀ ਭੰਡਾਰ ਵਿਚ ਕਣਕ ਦਾ ਟੋਟਲ ਦਾ 50% ਤੋਂ 60% ਯੋਗਦਾਨ ਪਾਇਆ ਹੈ, ਚਾਵਲਾਂ ਦਾ ਟੋਟਲ ਦਾ 35% ਤੋਂ 40% ਦਾ ਯੋਗਦਾਨ ਪਾਇਆ ਹੈ। ਇਹ ਜਿਹੜਾ ਜ਼ਿਮੀਂਦਾਰ ਨੂੰ ਉਤਸ਼ਾਹਤ ਕਰਨਾ ਹੈ, ਕਿਸਾਨ ਨੂੰ ਕਰਨਾ ਹੈ, ਇਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ, ਜਿਨ੍ਹਾਂ ਨੂੰ ਲੋਕੀਂ ਕਿਸਾਨਾਂ ਦਾ ਮਸੀਹਾ ਕਹਿੰਦੇ ਹਨ, ਉਨ੍ਹਾਂ ਨੇ ਹਮੇਸ਼ਾਂ ਕਿਸਾਨਾਂ ਨੂੰ ਉਤਸ਼ਾਹ ਦਿੱਤਾ ਹੈ। ਅੱਜ ਵੀ ਬਾਰਡਰ ਏਰੀਏ ਦੇ ਵਿਚ ਜਿਨ੍ਹਾਂ ਲੋਕਾਂ ਦੀ ਫਸਲ ਉਜੜਦੀ ਹੈ ਜਾਂ ਬਾਰਡਰ ਏਰੀਏ ਵਿਚ ਕੰਡਿਆਲੀ ਤਾਰ ਤੋਂ ਪਾਰ ਹੈ, ਉਨ੍ਹਾਂ ਨੂੰ 10,000 ਰੁਪਿਆ ਮੁਆਵਜ਼ੇ ਵਜੋਂ ਦੇਣਾ ਹੈ, ਇਹ ਇਕ ਬਹੁਤ ਵੱਡਾ ਸ਼ਲਾਘਾਯੋਗ ਕਦਮ

[ ਬੀਬੀ ਜਗੀਰ ਕੌਰ ]

ਇਸ ਵਿੱਤ ਮੰਤਰੀ, ਪੰਜਾਬ ਨੇ ਬਜਟ ਵਿਚ ਰੱਖਿਆ ਹੈ। ਮੈਂ ਇਨ੍ਹਾਂ ਦਾ ਧੰਨਵਾਦ ਕਰਦੀ ਹਾਂ। ਖੇਤੀਬਾੜੀ ਯੂਨੀਵਰਸਿਟੀ ਵਿਖੇ ਜਿਥੇ ਨਵੀਆਂ ਖੋਜਾਂ ਹੋਣਗੀਆਂ, ਨਵੀਆਂ ਤਕਨੀਕਸ ਪੈਦਾ ਹੋਣਗੀਆਂ ਤਾਂ ਖੇਤੀਬਾੜੀ ਯੂਨੀਵਰਸਿਟੀ ਵਾਸਤੇ ਵੀ 310 ਕਰੋੜ ਰੁਪਏ ਦਿੱਤੇ, ਇਹ ਵੀ ਇਕ ਬਹੁਤ ਵੱਡਾ ਉਦਮ ਕੀਤਾ ਹੈ। ਬਾਕੀ ਜਿਹੜਾ ਖੇਤੀ ਦਾ ਵਿਕਾਸ ਕਰਨਾ ਹੈ, ਉਸ ਦੇ ਵਾਸਤੇ 700 ਕਰੋੜ ਰੁਪਿਆ ਰੱਖਿਆ ਜਾਣਾ, ਇਹ ਬਾਦਲ ਸਰਕਾਰ ਦਾ, ਇਸ ਵੇਲੇ ਦੀ ਰਾਜ ਸਰਕਾਰ ਦਾ ਇਕ ਬਹੁਤ ਵੱਡਾ ਉਪਰਾਲਾ ਹੈ ਕਿ ਉਹ ਪੰਜਾਬ ਦੇ ਕਿਸਾਨਾਂ ਨੂੰ ਕਿਸ ਤਰ੍ਹਾਂ ਅੱਗੇ ਵਧਾ ਸਕਦੇ ਹਨ, ਖੇਤੀ ਨੂੰ ਕਿਸ ਤਰ੍ਹਾਂ ਉਤਮ ਬਣਾ ਸਕਦੇ ਹਾਂ। ਇਹ ਵੀ ਮੈਂ ਸਮਝਦੀ ਹਾਂ ਕਿ ਇਨ੍ਹਾਂ ਨੂੰ ਵਧਾਈ ਜਾਂਦੀ ਹੈ। ਫਸਲੀ ਵਿਭਿੰਨਤਾ ਕਰਨੀ, ਬਾਗਬਾਨੀ ਖੇਤਰ ਵਿਚ ਵਾਧੇ ਕਰਨੇ ਇਹ ਸਾਰੀ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੀ ਜਿਹੜੀ ਸੋਚ ਸੀ, ਇਹ ਬਜਟ ਵਿਚ ਆਈ ਹੈ। ਜੇ ਅਸੀਂ ਸਰਬਪੱਖੀ ਵਿਕਾਸ ਵੇਖਦੇ ਹਾਂ, ਸਰਬਪੱਖੀ ਵਿਕਾਸ ਵਿਚ ਪੇਂਡੂ ਵਿਕਾਸ, ਸ਼ਹਿਰੀ ਵਿਕਾਸ, ਇਨ੍ਹਾਂ ਸਾਰਿਆਂ ਨੂੰ ਮੁੱਢਲੀਆਂ ਸਹੂਲਤਾਂ ਮਿਲ ਸਕਣ। ਮੈਂ ਕਹਿ ਸਕਦੀ ਹਾਂ ਕਿ ਜਿੰਨਾ ਧਿਆਨ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਦਿੱਤਾ ਹੈ, ਸ਼ਾਇਦ ਕਿਸੇ ਸਰਕਾਰ ਨੇ ਦਿੱਤਾ ਹੋਵੇ। ਅੱਜ ਇਸ ਯੋਜਨਾ ਵਿਚ ਵੀ ਪੇਂਡੂ ਵਿਕਾਸ ਵਾਸਤੇ 500 ਕਰੋੜ ਰੁਪਏ ਦੀ ਰਾਸ਼ੀ ਰੱਖੀ ਹੈ ਤੇ ਨਾਲ ਹੀ 17,255 ਛੱਪੜਾਂ ਦੇ ਨਵੀਨੀਕਰਨ ਕਰਨ ਵਾਸਤੇ ਪਿੰਡਾਂ ਵਿਚ ਅੱਜ ਜੋ ਸਹੂਲਤ ਦੇਣ ਵਾਸਤੇ ਜਾ ਰਹੇ ਹਨ, ਮੈਂ ਇਸ ਗੱਲ ਦੀ ਵੀ ਇਨ੍ਹਾਂ ਨੂੰ ਵਧਾਈ ਦਿੰਦੀ ਹਾਂ, ਧੰਨਵਾਦ ਕਰਦੀ ਹਾਂ।

ਇਸੇ ਤਰ੍ਹਾਂ ਪਿੰਡਾਂ ਵਿਚ ਜਲ ਸਪਲਾਈ ਦੀ ਗੱਲ ਕਰਨੀ ਚਾਹੁੰਦੀ ਹਾਂ। ਮੇਰੇ ਖਿਆਲ ਮੁਤਾਬਿਕ 80-90% ਜਲ ਸਪਲਾਈ ਤਾਂ ਸਾਰੇ ਪੰਜਾਬ ਵਿਚ ਹੀ ਹੈ। ਮੈਨੂੰ ਬਾਕੀਆਂ ਦਾ ਜ਼ਿਆਦਾ ਪਤਾ ਨਹੀਂ ਹੈ ਪਰ ਮੇਰੇ ਕਪੂਰਥਲਾ ਜ਼ਿਲ੍ਹੇ ਦੇ ਬਾਰੇ ਮੈਂ ਕਹਿ ਸਕਦੀ ਹਾਂ ਕਿ ਖਾਸ ਕਰਕੇ ਹਲਕਾ ਭੁਲੱਥ ਜਿਹੜਾ ਹੈ, ਉਥੇ 100% ਜਲ ਸਪਲਾਈ ਪਿੰਡਾਂ ਦੇ ਵਿਚ ਦਿੱਤੀ ਹੋਈ ਹੈ। ਮੈਂ ਕਹਿ ਸਕਦੀ ਹਾਂ ਕਿ ਪੂਰੇ ਪੰਜਾਬ ਵਿਚ 80-90% ਪਿੰਡਾਂ ਵਿਚ ਇਸ ਵੇਲੇ ਵਾਟਰ ਸਪਲਾਈ ਕੰਪਲੀਟ ਕੀਤੀ ਗਈ ਹੋਵੇਗੀ, ਕੋਈ ਭਾਵੇਂ ਵਿਰਲਾ ਰਹਿ ਗਿਆ ਹੋਵੇ ਜਿਥੇ ਅਜੇ ਜਲ ਸਪਲਾਈ ਦਾ ਕੰਮ ਹੋਣਾ ਹੋਵੇ। ਫਿਰ ਵੀ ਉਸ ਦੀ ਮੈਨੀਟੈਂਸ ਵਾਸਤੇ, ਉਸ ਨੂੰ ਪੂਰਾ ਕਰਨ ਵਾਸਤੇ 2300 ਕਰੋੜ ਰੁਪਿਆ ਪਿੰਡਾਂ ਵਾਸਤੇ ਜਲ

ਸਪਲਾਈ ਵਾਸਤੇ ਰੱਖਿਆ ਗਿਆ ਹੈ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਸ਼ਹਿਰੀ ਵਿਕਾਸ ਵੱਧ ਤੋਂ ਵੱਧ ਹੈ, ਇਹ ਬਾਦਲ ਸਾਹਿਬ ਦੀ ਹਮੇਸ਼ਾਂ ਸੋਚ ਰਹੀ ਹੈ ਤੇ ਅੱਜ ਐਲਾਨ ਕੀਤਾ ਹੈ। ਇਹ ਚੋਣ ਮੈਨੀਫੈਸਟੋ ਦੀ ਗੱਲ ਕਰ ਰਹੇ ਸੀ। ਮੇਰਾ ਖਿਆਲ ਹੈ ਕਿ ਪਿਛਲੀ ਟਰਮ ਵਿੱਚ ਚੋਣ ਮੈਨੀਫੈਸਟੋ ਵਿੱਚ ਜਿਹੜੇ ਵਾਅਦੇ ਕਰਕੇ ਆਏ ਸੀ, ਸ਼ਤ ਪ੍ਰਤੀਸ਼ਤ ਤੋਂ 200% ਪੂਰੇ ਕੀਤੇ ਹਨ। ਇਸ ਸਰਕਾਰ ਵਿੱਚ ਜੋ ਕਹਿ ਕੇ ਆਏ ਹਾਂ, ਤੁਸੀਂ ਉਸ ਦਿਨ ਗੱਲ ਕਰਨਾ, ਜਿਸ ਦਿਨ ਮੁੜ ਕੇ ਚੋਣਾਂ ਵਿੱਚ ਜਾਵਾਂਗੇ। ਚੋਣ ਵਾਅਦੇ ਪੂਰੇ ਕਰਨ ਦਾ ਪੰਜ ਸਾਲ ਦਾ ਸਮਾਂ ਹੁੰਦਾ ਹੈ ਔਰ ਪੂਰੀ ਟਰਮ ਵਿੱਚ ਜੋ ਲੋਕਾਂ ਨੂੰ ਕਿਹਾ ਹੁੰਦਾ ਹੈ, ਉਹ ਪੂਰਾ ਕਰਨਾ ਹੁੰਦਾ ਹੈ। ਹਰ ਸਾਲ ਵਿੱਚ ਇਹ ਵੱਖ ਵੱਖ ਜੋ ਸਕੀਮਾਂ ਬਣਦੀਆਂ ਹਨ, ਬਜਟ ਉਸ ਤਹਿਤ ਲਿਆਇਆ ਜਾਂਦਾ ਹੈ। ਜੇ ਸ਼ਹਿਰ ਦੀ ਗੱਲ ਕਰੋ, 7500 ਕਰੋੜ ਰੁਪਿਆ ਉਨ੍ਹਾਂ ਨੂੰ ਮੁਢਲੀਆਂ ਸਹੂਲਤਾਂ ਦੇਣ ਵਾਸਤੇ ਖਰਚ ਕੀਤਾ ਜਾ ਰਿਹਾ ਹੈ। ਮੈਂ ਇਸ ਗੱਲ ਦੀ ਵੀ ਸ਼ਲਾਘਾ ਕਰਦੀ ਹਾਂ ਤੇ ਮੰਤਰੀ ਸਾਹਿਬ ਦਾ ਧੰਨਵਾਦ ਕਰਦੀ ਹਾਂ, ਜਿਨ੍ਹਾਂ ਨੇ ਇਹ ਵੱਡੀ ਰਕਮ ਰੱਖ ਕੇ ਪੰਜਾਬ ਦੇ ਲੋਕਾਂ ਨੂੰ ਵੱਡੀ ਰਾਹਤ ਦਿੱਤੀ ਹੈ।

ਕੋਈ ਵੀ ਸਟੇਟ, ਕੋਈ ਵੀ ਦੇਸ਼, ਉਨਾ ਚਿਰ ਤੱਕ ਚੰਗਾ ਜੀਵਨ ਨਹੀਂ ਜੀਅ ਸਕਦਾ, ਜਿੰਨੀ ਦੇਰ ਤੱਕ ਉਸ ਵਿੱਚ ਸਿੱਖਿਆ ਅਤੇ ਸਿਹਤ ਦੀ ਸਹੂਲਤ ਨਾ ਹੋਵੇ। ਸਿੱਖਿਆ ਦੇ ਪੱਖ ਤੋਂ, ਮੇਰਾ ਖਿਆਲ ਹੈ, ਤੇਰ੍ਹਵੇਂ ਸਥਾਨ ਤੇ ਪੰਜਾਬ ਸੀ ਤੇ ਅੱਜ ਛੇਵੇਂ ਸਥਾਨ ਤੇ ਆ ਗਿਆ ਹੈ। ਪਹਿਲੀਆਂ ਛੇ ਸਟੇਟਾਂ ਵਿੱਚ ਆ ਗਿਆ ਹੈ। ਕੁਆਲੀਫਾਈਡ ਸਟਾਫ ਨੂੰ ਭਰਤੀ ਕਰਨਾ, ਹਜ਼ਾਰਾਂ ਲੋਕਾਂ ਨੂੰ ਭਰਤੀ ਕਰਨਾ, 39,850 ਅਧਿਆਪਕ ਪਹਿਲਾਂ ਨਿਯੁਕਤ ਕੀਤੇ, ਹੁਣ 13,698 ਅਧਿਆਪਕਾਂ ਦੀ ਭਰਤੀ ਕਰਨ ਵਾਸਤੇ ਟੀਚਾ ਰੱਖਿਆ ਗਿਆ ਹੈ, ਇਹ ਬਹੁਤ ਵੱਡੀ ਰਾਹਤ ਹੋਵੇਗੀ ਅਤੇ ਸਿੱਖਿਆ ਦੇ ਖੇਤਰ ਵਿੱਚ ਵੱਡੀ ਉਪਲਬਧੀ ਹੋਵੇਗੀ। 11ਵੀਂ ਕਲਾਸ ਅਤੇ 12ਵੀਂ ਕਲਾਸ ਦੀਆਂ ਬੱਚੀਆਂ ਨੂੰ ਸਾਈਕਲ ਦੇਣਾ, ਚੰਗੇ ਹੁਸ਼ਿਆਰ ਬੱਚਿਆਂ ਨੂੰ ਜਿਹੜੇ ਦਸਵੀਂ ਦੇ ਵਿੱਚ 80 ਪਰਸੈਂਟ ਤੋਂ ਵੱਧ ਨੰਬਰ ਲੈਣ, ਉਨ੍ਹਾਂ ਵਾਸਤੇ ਡਾਕਟਰ ਹਰਗੋਬਿੰਦ ਖੁਰਾਣਾ ਜੀ ਦੇ ਨਾਂ ਤੇ 30,000 ਰੁਪਿਆ ਵਜ਼ੀਫਾ ਦੇਣਾ ਹੈ, ਮੈਂ ਸਮਝਦੀ ਹਾਂ ਕਿ ਇਹ ਪਹਿਲੀ ਸਰਕਾਰ ਹੈ ਕਿ ਸਰਕਾਰੀ ਸਕੂਲ ਵਿੱਚ ਪੜ੍ਹਦੇ ਬੱਚਿਆਂ ਵਾਸਤੇ ਇੰਨਾ ਉਤਸ਼ਾਹ ਰੱਖਿਆ ਗਿਆ ਹੈ। ਇੱਥੇ ਹੀ ਬੱਸ ਨਹੀਂ ਕੀਤੀ। ਉਨ੍ਹਾਂ ਨੇ ਕਿਹਾ ਕਿ 30,000 ਰੁਪਿਆ ਇਕ ਪਾਸੇ ਰਿਹਾ, ਉਨ੍ਹਾਂ ਬੱਚਿਆਂ ਵਾਸਤੇ ਛੇ ਮਿਆਰੀ ਸਕੂਲ ਖੋਲ੍ਹ ਕੇ ਅਤੇ

[ ਬੀਬੀ ਜਗੀਰ ਕੌਰ ]

ਕੁਆਲੀਫਾਈਡ ਅਧਿਆਪਕ ਭਰਤੀ ਕਰਕੇ ਉਨ੍ਹਾਂ ਬੱਚਿਆਂ ਨੂੰ ਫਰੀ ਐਜੂਕੇਸ਼ਨ, ਫਰੀ ਅਕਾਮੋਡੇਸ਼ਨ ਅਤੇ ਫਰੀ ਡਾਈਟ ਦੇ ਕੇ ਉਨ੍ਹਾਂ ਬੱਚਿਆਂ ਦੀ ਜ਼ਿੰਦਗੀ ਨੂੰ ਹੋਰ ਉੱਤਮ ਬਣਾਉਣਾ ਹੈ। ਇਹ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਅੱਜ ਪੰਜਾਬ ਵਿੱਚ ਬੱਚਿਆਂ ਵਾਸਤੇ ਸੋਚਿਆ ਹੈ, ਮੈਂ ਸਮਝਦੀ ਹਾਂ ਕਿ ਸਿੱਖਿਆ ਦੇ ਖੇਤਰ ਵਿੱਚ ਅਸੀਂ ਬਹੁਤ ਵੱਡੀਆਂ ਮੱਲਾਂ ਮਾਰ ਸਕਦੇ ਹਾਂ। ਜੇਕਰ ਅਸੀਂ ਹਾਇਰ ਐਜੂਕੇਸ਼ਨ ਵੱਲ ਦੇਖੀਏ, ਪਿਛਲੀਆਂ ਵੀ ਸਰਕਾਰਾਂ ਸਨ, ਕੀ ਇਨ੍ਹਾਂ ਨੇ ਕਾਲਜਾਂ, ਯੂਨੀਵਰਸਿਟੀਆਂ ਨੂੰ ਕੋਈ ਪੈਸਾ ਦਿੱਤਾ ਹੈ? ਡੇਢ ਸੌ ਸਾਲ ਹੋ ਗਿਆ ਸੀ, ਸਾਡੇ ਰਣਜੀਤ ਕਾਲਜ, ਕਪੂਰਥਲੇ ਵਾਸਤੇ ਇੱਕ ਰੁਪਿਆ ਵੀ ਨਹੀਂ ਦਿੱਤਾ ਸੀ। ਅਸੀਂ ਬੜੀ ਮੰਗ ਰੱਖੀ, ਫਿਰ ਕਿਤੇ ਜਾ ਕੇ ਪਿਛਲੀ ਸਰਕਾਰ ਵਿੱਚ ਉਨ੍ਹਾਂ ਨੂੰ ਕਰੋੜਾਂ ਰੁਪਏ ਪ੍ਰਾਪਤ ਹੋਏ। ਅੱਜ ਵੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਦੀ ਅਗਵਾਈ ਹੇਠ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਵੱਲੋਂ ਉਚੇਰੀ ਸਿੱਖਿਆ ਵਾਸਤੇ 100 ਕਰੋੜ ਰੁਪਿਆ ਸਰਕਾਰੀ ਕਾਲਜਾਂ ਵਾਸਤੇ ਅਤੇ 161 ਕਰੋੜ ਰੁਪਏ ਦੀ ਰਕਮ ਯੂਨੀਵਰਸਿਟੀਆਂ ਵਾਸਤੇ ਰੱਖੀ ਗਈ ਹੈ। ਮੈਂ ਸਮਝਦੀ ਹਾਂ ਕਿ ਇਹ ਇੱਕ ਬਹੁਤ ਹੀ ਮਹੱਤਵਪੂਰਨ ਕਦਮ ਪੰਜਾਬ ਦੇ ਸਕੂਲਾਂ ਅਤੇ ਕਾਲਜਾਂ ਵਾਸਤੇ ਸੋਚਿਆ ਹੈ ਜੋ ਕਿ ਬਹੁਤ ਹੀ ਸ਼ਲਾਘਾਯੋਗ ਹੈ।ਮੈਂ ਸਿਹਤ ਦੇ ਪੱਖ ਤੋਂ ਗੱਲ ਕਰਨਾ ਚਾਹੁੰਦੀ ਹਾਂ। ਅੱਜ ਗੱਲ ਚਲਦੀ ਹੈ, ਨਸ਼ਿਆਂ ਦਾ ਬੜਾ ਜ਼ੋਰ ਹੈ। ਸਾਡੀ ਜਵਾਨੀ ਬਹੁਤ ਜ਼ਿਆਦਾ ਨਸ਼ਿਆਂ ਵਿੱਚ ਪੈ ਗਈ ਹੈ। ਮੈਂ ਸਮਝਦੀ ਹਾਂ ਕਿ ਇਹ ਸਾਡੇ ਮੁਲਕ ਦੀ ਹੀ ਨਹੀਂ, ਹਿੰਦੁਸਤਾਨ ਤੋਂ ਬਾਹਰ ਦੇਖ ਲਓ, ਅਮਰੀਕਾ ਵਰਗਾ ਦੇਸ਼ ਦੇਖ ਲਓ, ਹੋਰ ਸਾਡੇ ਦੇਸ਼ਾਂ ਨੂੰ ਦੇਖ ਲਓ, ਜਿਹੜੀ ਨਸ਼ਿਆਂ ਦੀ ਲਾਹਨਤ ਹੈ, ਇਹ ਕਿਸੇ ਵੀ ਦੇਸ਼ ਨੂੰ ਬਚਾ ਨਹੀਂ ਸਕਦੀ। ਇਹ ਬਿਮਾਰੀ ਕੋਹੜ ਬਣ ਕੇ ਚਿੰਬੜ ਗਈ ਹੈ। ਮੈਂ ਸਮਝਦੀ ਹਾਂ ਕਿ ਇਹ ਸਰਕਾਰਾਂ ਦੀ ਡਿਊਟੀ ਬਣਦੀ ਤਾਂ ਹੈ ਪਰ ਮਾਤਾ-ਪਿਤਾ ਵੀ ਅਵੇਸਲੇ ਹੋ ਗਏ। ਅਸੀਂ ਗੁਰੂਆਂ ਤੋਂ ਬੇਮੁਖ ਹੋ ਗਏ ਹਾਂ।

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥

ਅਸੀਂ ਸਮਾਜ ਦੀਆਂ ਕਦਰਾਂ-ਕੀਮਤਾਂ ਤੋਂ ਦੂਰ ਹੋ ਗਏ ਹਾਂ। ਅਸੀਂ ਚੰਗੇ ਗੁਣਾਂ ਨੂੰ ਧਾਰਨ ਨਹੀਂ ਕੀਤਾ। ਜੇ ਅਸੀਂ ਗੁਰੂ ਦੇ ਦਰ ਤੇ ਬੈਠਣਾ ਸਿੱਖ ਲਈਏ, ਗੁਰੂ ਦੀ ਗੱਲ ਸੁਣਨ ਲੱਗ ਜਾਈਏ ਤਾਂ ਮੇਰੇ ਪਾਤਸ਼ਾਹ ਨੇ ਕਿਹਾ ਹੈ -

ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥

ਉਹ ਜੀਅ ਜਿਹੜੇ ਹਨ, ਜੇਕਰ ਉਹ ਬਾਣੀ ਦੀ ਸਤਰਾਂ ਸੁਣ ਲੈਣ ਅਤੇ ਜੇਕਰ ਉਨ੍ਹਾਂ ਨੂੰ ਪਤਾ ਲੱਗ ਜਾਵੇ ਕਿ –

ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥

**ਸਰਦਾਰ ਬਲਵਿੰਦਰ ਸਿੰਘ ਬੈਂਸ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ। ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਹੈ। ਇੱਕ ਇੱਕ ਮੀਲ ਦੇ ਵਿੱਚ ਤਿੰਨ ਤਿੰਨ ਠੇਕੇ ਸ਼ਰਾਬ ਦੇ ਖੁਲ੍ਹੇ ਹੋਏ ਹਨ। ਤੁਸੀਂ ਕਹਿ ਰਹੇ ਹੋ ਕਿ ਮਾਂ ਪਿਉ ਬੱਚਿਆਂ ਨੂੰ ਨਹੀਂ ਸਮਝਾਉਂਦੇ। ਜੇ ਸਰਕਾਰ ਠੇਕੇ ਖੋਲ੍ਹਦੀ ਹੈ ਤਾਂ ਹੀ ਲੋਕ ਸ਼ਰਾਬ ਪੀਂਦੇ ਹਨ। ਪਹਿਲਾਂ ਇਨ੍ਹਾਂ ਠੇਕਿਆਂ ਨੂੰ ਬੰਦ ਕਰ ਦਿਉ।

**ਬੀਬੀ ਜਗੀਰ ਕੌਰ :** ਮੇਰੀ ਡਿਊਟੀ ਜਾਗਰੂਕ ਕਰਨ ਦੀ ਹੈ। ਕੀ ਮੈਂ ਨਾ ਕਰਾਂ? ਕਹਿ ਦੇਵਾਂ ਕਿ ਇਹ ਗੱਲ ਨਾ ਕਰੋ। ਮੈਂ ਤਾਂ ਪੰਜਾਬ ਦੇ ਲੋਕਾਂ ਨੂੰ ਸੁਚੇਤ ਕਰਦੀ ਹਾਂ ਕਿ :

ਬਾਬਾ ਹੋਰੁ ਖਾਣਾ ਖੁਸੀ ਖੁਆਰੁ।। ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ।।

ਇਹ ਸਰਕਾਰ ਦੀਆਂ ਡਿਊਟੀਆਂ ਹਨ, ਜਿਹੜੀਆਂ ਉਸ ਨੇ ਕਰਨੀਆਂ ਹਨ। ਲੇਕਿਨ ਅਸੀਂ ਸਾਰੇ ਸਮਾਜ ਵਾਲਿਆਂ ਨੇ ਵੀ ਸੁਚੇਤ ਹੋਣਾ ਹੈ। ਸਰਕਾਰ ਨੇ ਇਸ ਵਿੱਚ ਸਿਹਤ ਦੇ ਪੱਖ ਤੋਂ ਹਸਪਤਾਲ ਮੁਹੱਈਆ ਕਰਵਾਉਣੇ ਹਨ ਜਾਂ ਉਨ੍ਹਾਂ ਦੇ ਚੰਗੇ ਪ੍ਰਬੰਧ ਕਰਨੇ ਹਨ। ਅੱਜ ਅਸੀਂ ਦੇਖੀਏ ਤਾਂ 1022 ਕਰੋੜ ਰੁਪਿਆ ਸਾਡੀ ਸਿਹਤ ਸਬੰਧੀ ਪ੍ਰਬੰਧ ਕਰਨ ਵਾਸਤੇ ਰੱਖਿਆ ਗਿਆ ਹੈ। ਇਹ ਵੀ ਇਨ੍ਹਾਂ ਨੂੰ ਵਧਾਈ ਜਾਂਦੀ ਹੈ। ਸਰਕਾਰ ਨੇ ਪੰਜਾਬ ਦੇ ਲੋਕਾਂ ਨੂੰ ਚੰਗੇ ਸਿਹਤਮੰਦ ਬਣਾਉਣ ਦਾ ਵੱਡਾ ਉਪਰਾਲਾ ਕਰਕੇ ਜਿਹੜਾ ਟੀਚਾ ਮਿਥਿਆ ਹੈ, ਡੀ-ਐਡਿਕਿਸ਼ਨ ਸੈਂਟਰ ਥਾਂ ਥਾਂ ਤੇ ਖੋਲ੍ਹ ਕੇ ਲੋਕਾਂ ਨੂੰ ਨਸ਼ਿਆਂ ਦੇ ਕੋਹੜ ਵਿਚੋਂ ਕੱਢਣ ਵਾਸਤੇ ਜੋ ਜੋ ਉਪਰਾਲੇ ਕਰ ਰਹੇ ਹਨ, ਇਹ ਕੋਈ ਲੁਕੀ-ਛਿਪੀ ਬਾਤ ਨਹੀਂ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਮੁੱਖ ਮੰਤਰੀ, ਪੰਜਾਬ ਦੇ ਹਰ ਜ਼ਿਲ੍ਹੇ ਵਿੱਚ ਗਏ ਹਨ। ਉਨ੍ਹਾਂ ਬੱਚਿਆਂ ਨੂੰ ਦਿਲਾਸਾ ਦੇ ਕੇ ਆਏ ਹਨ। ਉਨ੍ਹਾਂ ਬੱਚਿਆਂ

[ ਬੀਬੀ ਜਗੀਰ ਕੌਰ ]

ਨੂੰ ਸਮਝਾ ਕੇ ਆਏ ਹਨ ਕਿ ਬੇਟਾ ਚੰਗੇ ਨਾਗਰਿਕ ਬਣੋ। ਤੁਹਾਨੂੰ ਸਿਹਤ ਸਬੰਧੀ ਸਾਰੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਦਵਾਈਆਂ ਅਤੇ ਫੈਸਲੀਟੀਜ਼ ਦਿੱਤੀਆਂ ਜਾਣਗੀਆਂ ਤਾਂ ਕਿਤੇ ਉਹ ਬੱਚੇ ਅੱਜ ਜਾ ਕੇ ਮੋਟੀਵੇਟ ਹੋਏ ਹਨ ਅਤੇ ਡੀ-ਐਡਿਕਸ਼ਨ ਸੈਂਟਰਾਂ ਵਿੱਚ ਆ ਕੇ, ਹਸਪਤਾਲਾਂ ਵਿੱਚ ਆ ਕੇ ਆਪਣਾ ਇਲਾਜ ਕਰਵਾ ਰਹੇ ਹਨ।

ਸੋ, ਇਸ ਤੋਂ ਬਿਨਾਂ 200 ਕਰੋੜ ਰੁਪਏ ਦੀ ਲਾਗਤ ਨਾਲ ਜੋ ਮੌਜੂਦਾ ਮੈਡੀਕਲ ਕਾਲਜਾਂ ਦੇ ਸੁਧਾਰ ਵਾਸਤੇ ਅੱਜ ਇੰਨੀ ਵੱਡੀ ਸੋਚ ਸੋਚੀ ਹੈ, ਮੇਰਾ ਖਿਆਲ ਹੈ ਕਿ ਕੋਈ ਸਰਕਾਰ ਇਸ ਦਾ ਸੁਪਨਾ ਵੀ ਨਹੀਂ ਲੈ ਸਕਦੀ ਸੀ। ਜੇ ਅੱਜ ਸੈਂਟਰ ਵਿੱਚ ਸਰਕਾਰ ਬਣੀ ਹੈ ਤਾਂ ਬਾਦਲ ਸਾਹਿਬ ਨੇ ਸੁਪਨਾ ਲਿਆ ਹੈ ਕਿ ਏਮਜ਼ ਵਰਗੀ ਸੰਸਥਾ ਨੂੰ ਪੰਜਾਬ ਵਿੱਚ ਲਿਆਂਦਾ ਜਾਵੇ। ਨਹੀਂ ਤਾਂ ਇਹ ਸੁਪਨਾ ਕਦੇ ਸੋਚਿਆ ਨਹੀਂ ਜਾ ਸਕਦਾ ਸੀ। ਸੋ, ਇਹ ਜਿਹੜਾ ਵਿਕਾਸ ਹੈ, ਸਾਰੇ ਪੱਖਾਂ ਤੋਂ ਦੇਖਿਆ ਜਾ ਰਿਹਾ ਹੈ।

ਅੱਜ ਜੇ ਅਸੀਂ ਮੁੱਢਲਾ ਢਾਂਚਾ ਵੇਖ ਲਈਏ, ਚਾਲੂ ਸਾਲ ਦੇ ਬਜਟ ਵਿੱਚ, ਸੂਬੇ ਵਿੱਚ ਮੁੱਢਲੇ ਢਾਂਚੇ ਦੇ ਵਿਕਾਸ ਲਈ 3024 ਕਰੋੜ ਰੁਪਏ ਜਿਹੜੇ ਰੱਖੇ ਗਏ ਹਨ, ਜਿਸ ਨਾਲ ਸੂਬੇ ਵਿੱਚ ਸੜਕਾਂ ਬਣਨਗੀਆਂ, ਪੁਲ ਉਸਰਨਗੇ ਤੇ ਹੋਰ ਢਾਂਚਿਆਂ ਦਾ ਵਿਕਾਸ ਹੋਵੇਗਾ, ਇਹ ਵੀ ਬਾਦਲ ਸਾਹਿਬ ਤੇ ਵਿੱਤ ਮੰਤਰੀ ਸਾਹਿਬ ਦੀ ਇੱਕ ਬਹੁਤ ਵੱਡੀ ਸੋਚ ਹੈ।

ਡਿਪਟੀ ਸਪੀਕਰ ਸਾਹਿਬ, ਇੱਥੇ ਬਿਜਲੀ ਬਾਰੇ ਕੱਲ੍ਹ ਵਾਰ ਵਾਰ ਗੱਲ ਉਠੀ ਸੀ। ਬਿਜਲੀ, ਇਹ ਕੋਈ ਇੱਕ ਰਾਤ ਵਿੱਚ ਪੈਦਾ ਨਹੀਂ ਹੁੰਦੀ। ਨਾ ਹੀ ਕੋਈ ਪਲਾਂਟ ਇੱਕ ਰਾਤ ਵਿੱਚ ਲਗਦੇ ਹਨ। ਇਹ ਜਿਹੜੇ ਯੋਗ ਉਪਰਾਲੇ ਕੀਤੇ ਗਏ ਹਨ, ਜਿਹੜੀ ਮਿਹਨਤ ਡਿਪਟੀ ਸੀ.ਐਮ. ਸਾਹਿਬ ਵੱਲੋਂ ਕੀਤੀ ਗਈ ਹੈ, ਕੱਲ੍ਹ ਜਦੋਂ ਉਨ੍ਹਾਂ ਨੇ ਇੱਥੇ ਹਾਊਸ ਵਿੱਚ ਦੱਸਿਆ, ਸੱਚ ਜਾਣਿਉ, ਅਸੀਂ ਵੀ ਹੈਰਾਨ ਹੋ ਗਏ ਕਿ ਇੰਨਾ ਵਾਧਾ ਬਿਜਲੀ ਦੇ ਉਤਪਾਦਨ ਸਬੰਧੀ ਕੀਤਾ ਜਾ ਰਿਹਾ ਹੈ। ਅੱਜ ਸਾਰੇ ਹੀ ਥਰਮਲ ਪਲਾਂਟ ਤਿਆਰ ਕਰਕੇ ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ, ਪੰਜਾਬ ਵੱਲੋਂ ਤੇ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਵੱਲੋਂ ਜਿੰਨਾ ਉਪਰਾਲਾ ਬਿਜਲੀ ਨੂੰ ਸੁਧਾਰਨ ਵਾਸਤੇ, ਬਿਜਲੀ ਦੀ ਵੱਧ ਪ੍ਰੋਡਕਸ਼ਨ ਵਾਸਤੇ, ਲੋਕਾਂ ਨੂੰ ਸਹੂਲਤ ਦੇਣ ਵਾਸਤੇ ਅੱਜ ਉਪਰਾਲਾ ਕੀਤਾ ਗਿਆ ਹੈ, ਜ਼ਿਆਦਾ ਕੀਤਾ ਗਿਆ ਹੈ। ਇਹ ਵੀ ਕੋਈ ਲੁਕੀ

ਛਿਪੀ ਗੱਲ ਨਹੀਂ ਹੈ। ਮੈਂ ਇਨ੍ਹਾਂ ਦੀ ਸ਼ਲਾਘਾ ਕਰਦੀ ਹਾਂ ਕਿ ਉਨ੍ਹਾਂ ਨੇ ਕੱਲ੍ਹ ਇਸ ਹਾਊਸ ਵਿੱਚ ਬੜੀ ਜ਼ਿੰਮੇਵਾਰੀ ਨਾਲ ਬਿਆਨ ਦਿੱਤਾ ਕਿ 15 ਦਿਨ ਦੇ ਵਿੱਚ ਵਿੱਚ ਤੁਸੀਂ ਕੋਈ ਸ਼ਿਕਾਇਤ ਨਹੀਂ ਕਰੋਗੇ। ਮੈਂ ਸਮਝਦੀ ਹਾਂ ਕਿ ਪੰਜਾਬ ਵਿੱਚ ਹੀ ਨਹੀਂ, ਸਗੋਂ ਦੇਸ਼ ਵਿੱਚ ਵੀ ਸੋਕਾ ਆਇਆ ਪਿਆ ਸੀ। ਸਾਰੀ ਸਟੇਟ ਵਿੱਚ ਸੋਕਾ ਆਇਆ ਸੀ। ਉਸ ਸੋਕੇ ਦੇ ਕਾਰਨ ਵੀ ਅਸੀਂ ਬੜਾ ਨੁਕਸਾਨ ਝੱਲ ਰਹੇ ਸੀ। ਪਰਮਾਤਮਾ ਨੇ ਵੀ ਕਿਰਪਾ ਕਰ ਦਿੱਤੀ, ਉਹ ਵੀ ਸਾਡੀ ਜਿਹੜੀ ਪ੍ਰਾਬਲਮ ਸੀ, ਉਹ ਵੀ ਹੱਲ ਹੋ ਜਾਣੀ ਹੈ, ਸਰਦਾਰ ਸੁਖਬੀਰ ਸਿੰਘ ਬਾਦਲ ਜੀ 15 ਦਿਨ ਦੀ ਗੱਲ ਕਰਦੇ ਸੀ, ਮੈਂ ਸਮਝਦੀ ਹਾਂ ਕਿ ਪੰਜਾਂ- ਸੱਤਾਂ ਦਿਨਾਂ ਵਿੱਚ ਹੀ ਇਨ੍ਹਾਂ ਦੀ ਕੀਤੀ ਹੋਈ ਗੱਲ ਹਾਊਸ ਵਿੱਚ ਪੂਰੀ ਹੋਵੇਗੀ। ਮੈਂ ਇਸ ਗੱਲ ਦੀ ਵੀ ਤਸੱਲੀ ਮਹਿਸੂਸ ਕਰਦੀ ਹਾਂ। ਸੋ, ਜਿਹੜੀਆਂ ਅੱਜ ਤਰੱਕੀ ਦੀਆਂ ਗੱਲਾਂ ਹੋਈਆਂ ਹਨ। ਅੱਜ ਸਰਦਾਰ ਸੁਖਬੀਰ ਸਿੰਘ ਬਾਦਲ , ਉਪ ਮੁੱਖ ਮੰਤਰੀ, ਪੰਜਾਬ ਅਤੇ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਕਲਚਰ ਨੂੰ ਵਧਾਉਣ ਲਈ ਤੇ ਵਿਰਸੇ ਨੂੰ ਸਾਂਭਣ ਲਈ ਸਾਡੇ ਪੰਜਾਬ ਵਿੱਚ ਪੈੜਾਂ ਪਾਈਆਂ ਹਨ। ਪਹਿਲਾਂ ਵਿਰਸਾ ਸੰਭਾਲਿਆ ਹੈ, ਵਿਰਾਸਤ-ਏ-ਖਾਲਸਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਬਣਾਈ ਹੈ। ਛੋਟੇ ਘੱਲੂਘਾਰੇ ਦੀ ਯਾਦਗਾਰ ਕਾਹਨੂੰਵਾਨ ਵਿੱਚ, ਵੱਡੇ ਘੱਲੂਘਾਰੇ ਦੀ ਯਾਦਗਾਰ ਸੰਗਰੂਰ ਵਿੱਚ ਬਣਾਈ ਹੈ। ਇਸੇ ਤਰ੍ਹਾਂ ਚੱਪੜਚਿੜੀ ਦੇ ਮੈਦਾਨ ਵਿੱਚ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਯਾਦ ਵਿੱਚ ਵੱਡੀਆਂ ਯਾਦਗਾਰਾਂ ਉਸਾਰੀਆਂ ਹਨ। ਇਸ ਤੋਂ ਇਲਾਵਾ ਅੱਜ ਇਸੇ ਅਮੀਰ ਵਿਰਸੇ ਨੂੰ ਹੋਰ ਅੱਗੇ ਵਧਾਉਣ ਲਈ ਮੁੱਖ ਮੰਤਰੀ, ਪੰਜਾਬ ਜੀ ਦੀਆਂ ਹਦਾਇਤਾਂ ਸਦਕਾ ਜੋ ਸਰਕਾਰ ਅਤੇ ਮਹਿਕਮੇ ਵਲੋਂ ਕਾਰਜ ਕੀਤੇ ਜਾ ਰਹੇ ਹਨ, ਇਹ ਸਾਡੇ ਵਾਸਤੇ ਬਹੁਤ ਮਹੱਤਵਪੂਰਨ ਅਤੇ ਤਸੱਲੀ ਵਾਲੀ ਗੱਲ ਹੈ। ਕਿਸੇ ਸਰਕਾਰ ਨੇ ਕਦੇ ਨਹੀਂ ਸੋਚਿਆ ਕਿ ਜਿਨ੍ਹਾਂ ਮਹਾਨ ਸ਼ਖਸੀਅਤਾਂ ਨੇ ਕੁਰਬਾਨੀਆਂ ਦਿੱਤੀਆਂ, ਉਨ੍ਹਾਂ ਨੂੰ ਯਾਦ ਕੀਤਾ ਜਾਵੇ। ਮੈਂ ਸਰਕਾਰ ਨੂੰ ਵਧਾਈ ਦਿੰਦੀ ਹਾਂ ਕਿ ਅੱਜ ਖਟਕੜ ਕਲਾਂ ਵਿਚ ਸ਼ਹੀਦ-ਏ-ਆਜ਼ਮ ਸ਼ਹੀਦ ਭਗਤ ਸਿੰਘ ਮਿਊਜ਼ੀਅਮ ਨੂੰ 16.51 ਕਰੋੜ ਰੁਪਏ ਦੇ ਨਾਲ ਅਪਗਰੇਡ ਕੀਤਾ ਗਿਆ ਹੈ। ਨਵੀਆਂ ਯਾਦਗਾਰਾਂ ਵਾਸਤੇ 215 ਕਰੋੜ ਰੁਪਏ ਰੱਖੇ ਗਏ ਹਨ। ਇਸ ਨਾਲ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਾਡੇ ਪੁਰਖਿਆਂ, ਸਾਡੇ ਸ਼ਹੀਦਾਂ ਬਾਰੇ ਜਾਣਕਾਰੀ ਪ੍ਰਾਪਤ ਹੋਵੇਗੀ। ਇਹ ਜਿਹੜਾ 215 ਕਰੋੜ ਰੁਪਿਆ ਰੱਖਿਆ ਹੈ, ਉਹ ਜੰਗੇ ਅਜ਼ਾਦੀ ਮੈਮੋਰੀਅਲ ਕਰਤਾਰਪੁਰ, ਜਲੰਧਰ, ਭਗਤ ਰਵੀਦਾਸ ਮੈਮੋਰੀਅਲ, ਖੁਰਾਲਗੜ੍ਹ,

[ ਬੀਬੀ ਜਗੀਰ ਕੌਰ ]

ਭਗਵਾਨ ਬਾਲਮੀਕ ਜੀ ਮੈਮੋਰੀਅਲ, ਅੰਮ੍ਰਿਤਸਰ, ਸ਼ਹੀਦ ਊਧਮ ਸਿੰਘ ਜੀ ਮੈਮੋਰੀਅਲ, ਸੁਨਾਮ, ਬਾਬਾ ਮੋਤੀ ਰਾਮ ਮਹਿਰਾ ਜੀ ਮੈਮੋਰੀਅਲ, ਫਤਿਹਗੜ੍ਹ ਸਾਹਿਬ, ਸਵਾਮੀ ਵਿਵੇਕਾਨੰਦ ਜੀ ਮੈਮੋਰੀਅਲ, ਗਿਰਜਾ ਨੰਦ ਜੀ ਮੈਮੋਰੀਅਲ, ਕਰਤਾਰਪੁਰ ਅਤੇ ਬਾਬਾ ਜੀਵਨ ਸਿੰਘ ਜੀ ਮੈਮੋਰੀਅਲ, ਸ੍ਰੀ ਅਨੰਦਪੁਰ ਸਾਹਿਬ ਇਨ੍ਹਾਂ ਸਾਰੇ ਸਥਾਨਾਂ ਤੇ ਯਾਦਗਾਰਾਂ ਬਣਨ ਜਾ ਰਹੀਆਂ ਹਨ। ਮੈਂ ਇਸ ਗੱਲ ਲਈ ਸਾਡੇ ਵਿੱਤ ਮੰਤਰੀ ਜੀ ਵਲੋਂ ਰੱਖੇ ਬਜਟ ਦੀ ਸ਼ਲਾਘਾ ਕਰਦੀ ਹਾਂ ਔਰ ਪੰਜਾਬ ਸਰਕਾਰ ਦੇ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਉੱਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਵਲੋਂ ਜਿਹੜੀਆਂ ਇਹ ਪੈੜ੍ਹਾਂ ਪਾਈਆਂ ਜਾ ਰਹੀਆਂ ਹਨ, ਇਸ ਲਈ ਇਨ੍ਹਾਂ ਦਾ ਵੀ ਧੰਨਵਾਦ ਕਰਦੀ ਹਾਂ। ਇਹ ਜਿਹੜਾ ਪੰਜਾਬ ਦੇ ਵਿਕਾਸ ਨੂੰ ਅੱਗੇ ਤੋਰਿਆ ਜਾ ਰਿਹਾ ਹੈ, ਪੰਜਾਬ ਨੂੰ ਆਰਥਿਕ ਮੰਦਹਾਲੀ ਵਿਚੋਂ ਕੱਢਿਆ ਜਾ ਰਿਹਾ ਹੈ, ਵੱਡੇ ਵੱਡੇ ਪ੍ਰਾਜੈਕਟ ਲਿਆ ਕੇ ਪੰਜਾਬ ਦਾ ਵਿਕਾਸ ਕੀਤਾ ਜਾ ਰਿਹਾ ਹੈ, ਇਸ ਗੱਲ ਲਈ ਮੈਂ ਇਨ੍ਹਾਂ ਦਾ ਧੰਨਵਾਦ ਵੀ ਕਰਦੀ ਹਾਂ ਅਤੇ ਵਧਾਈ ਵੀ ਦਿੰਦੀ ਹਾਂ। ਡਿਪਟੀ ਸਪੀਕਰ ਸਾਹਿਬ, ਜਦੋਂ ਪੰਜਾਬ ਦੇ ਵਿਚ ਬਹੁਤ ਵੱਡਾ ਨੁਕਸਾਨ ਹੋਇਆ, ਉਸ ਵੇਲੇ ਤੋਂ ਬਾਅਦ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਪੰਜਾਬ ਦੀ ਵਾਗਡੋਰ ਸੰਭਾਲੀ ਸੀ। ਅੱਜ ਪੰਜਾਬ ਦੇ ਲੋਕਾਂ ਲਈ ਸਮਾਜ ਭਲਾਈ ਦੀਆਂ ਸਕੀਮਾਂ ਚਲਾਈਆਂ ਜਾ ਰਹੀਆਂ ਹਨ, ਭਾਵੇਂ ਪੈਨਸ਼ਨ ਸਕੀਮ ਹੈ, ਭਾਵੇਂ ਸ਼ਗਨ ਸਕੀਮ ਹੈ ਅਤੇ ਭਾਵੇਂ ਮਕਾਨ ਬਣਾ ਕੇ ਦੇਣ ਦੀ ਸਕੀਮ ਹੈ, ਭਾਵੇਂ ਧਰਮਸ਼ਾਲਾ ਬਣਾਉਣ ਦੀ ਸਕੀਮ ਹੈ, ਇਸ ਸਾਰੇ ਮਕਸਦ ਵਾਸਤੇ 1528 ਕਰੋੜ ਰੁਪਿਆ ਰੱਖਿਆ ਗਿਆ ਹੈ। ਇਸ ਤੋਂ ਇਲਾਵਾ ਸਾਡੇ ਐਸ.ਸੀ/ਬੀ.ਸੀ. ਲੋਕਾਂ ਦੀ ਭਲਾਈ ਵਾਸਤੇ 19 ਕਰੋੜ ਰੁਪਏ ਰੱਖੇ ਹਨ। ਮੈਂ ਸਮਝਦੀ ਹਾਂ ਕਿ ਇਹ ਸਾਡੇ ਵਾਸਤੇ ਬਹੁਤ ਖੁਸ਼ਕਿਸਮਤੀ ਵਾਲੀ ਗੱਲ ਹੈ। ਮੈਂ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਹੋਇਆਂ ਹਾਊਸ ਦਾ ਬਹੁਤਾ ਸਮਾਂ ਨਹੀਂ ਲੈਣਾ ਚਾਹੁੰਦੀ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦੀ ਹਾਂ ਕਿ ਇਹ ਜਿਹੜਾ ਬਜਟ ਲੋਕਾਂ ਦੀ ਨਬਜ਼ ਨੂੰ ਦੇਖ ਕੇ ਬਣਾਇਆ ਗਿਆ ਹੈ ਔਰ ਆਉਣ ਵਾਲੇ ਸਮੇਂ ਵਿਚ ਪੰਜਾਬ ਦੀ ਨੁਹਾਰ ਬਦਲਣ ਵਾਲਾ ਬਜਟ ਹੈ, ਇਸ ਬਜਟ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਇਸ ਲਈ ਮੈਂ ਸਾਡੇ ਵਿੱਤ ਮੰਤਰੀ ਅਤੇ ਮੁੱਖ ਮੰਤਰੀ ਜੀ ਨੂੰ ਬਹੁਤ ਬਹੁਤ ਵਧਾਈ ਵੀ ਦੇਣਾ ਚਾਹੁੰਦੀ ਹਾਂ। ਬਹੁਤ ਬਹੁਤ ਧੰਨਵਾਦ।(ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਰਾਣਾ ਗੁਰਜੀਤ ਸਿੰਘ ਜੀ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਰਾਣਾ ਗੁਰਜੀਤ ਸਿੰਘ ਸਦਨ ਵਿਚ ਹਾਜ਼ਰ ਨਹੀਂ ਸਨ। )

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਸਰਦਾਰ ਕੁਲਜੀਤ ਸਿੰਘ ਨਾਗਰਾ ਜੀ।

**ਸਰਦਾਰ ਕੁਲਜੀਤ ਸਿੰਘ ਨਾਗਰਾ (ਫਤਿਹਗੜ੍ਹ ਸਾਹਿਬ) :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬਜਟ ਤੇ ਬੋਲਣ ਲਈ ਸਮਾਂ ਦਿੱਤਾ ਹੈ। ਸਾਡੇ ਸੂਬੇ ਦੇ ਵਿੱਤ ਮੰਤਰੀ ਸਾਹਿਬ ਮੇਰੇ ਪਰਮ ਮਿੱਤਰ ਵੀ ਹਨ। ਮੈਂ ਸਮਝਦਾ ਸੀ ਕਿ ਸਮੇਂ ਦੇ ਨਾਲ ਵਿਅਕਤੀ ਨੂੰ ਤਜਰਬਾ ਵੀ ਹੁੰਦਾ ਹੈ ਅਤੇ ਉਹ ਕੁਝ ਸਿੱਖ ਕੇ, ਜਦੋਂ ਜ਼ਿੰਦਗੀ ਵਿੱਚ ਮੌਕਾ ਮਿਲਦਾ ਹੈ, ਉਹ ਆਪਣੀਆਂ ਭਾਵਨਾਵਾਂ ਨੂੰ ਆਪਣੇ ਦਿੱਤੇ ਹੋਏ ਕਾਰਜ ਵਿੱਚ ਪ੍ਰਗਟ ਕਰ ਸਕੇ। ਮੈਂ ਸਹਿਮਤ ਹਾਂ ਸਰਦਾਰ ਲਾਲ ਸਿੰਘ ਜੀ ਦੀ ਉਸ ਗੱਲ ਨਾਲ ਕਿ ਉਨ੍ਹਾਂ ਵਿਚਾਰਿਆਂ ਦੀ ਮਜਬੂਰੀ ਸੀ ਕਿ ਜੋ ਉਨ੍ਹਾਂ ਨੂੰ ਲਿਖ ਕੇ ਦੇ ਦਿੱਤਾ, ਉਨ੍ਹਾਂ ਨੇ ਪੜ੍ਹ ਦਿੱਤਾ। ਜੇ ਬਜਟ ਤੇ ਝਾਤੀ ਮਾਰੀਏ ਤਾਂ ਮੈਂ ਸਮਝਦਾ ਹਾਂ ਕਿ ਸਿਰਫ ਪੰਜਾਬ ਦੇ ਲੋਕਾਂ ਨੂੰ ਗੁੰਮਰਾਹ ਕਰਨ ਤੋਂ ਬਿਨਾਂ ਕੁਝ ਨਜ਼ਰ ਨਹੀਂ ਆਉਂਦਾ ਅਤੇ ਸੂਬੇ ਵਿੱਚ ਖੇਤੀਬਾੜੀ ਦੇ ਲਈ ਬੜੀਆਂ ਵੱਡੀਆਂ ਗੱਲਾਂ ਕੀਤੀਆਂ ਗਈਆਂ ਹਨ, ਫਸਲੀ ਵਿਭਿੰਨਤਾ ਦੀ ਗੱਲ ਕੀਤੀ ਹੈ। ਸਾਡੇ ਸੂਬੇ ਦੇ ਕਿਸਾਨ ਵਿਭਿੰਨਤਾ ਲਿਆਉਣ ਲਈ ਮੱਕੀ ਦੀ ਫਸਲ ਬੀਜਣ ਲੱਗੇ ਹਨ ਪਰ ਸਰਕਾਰ ਵੱਲੋਂ ਅਜੇ ਤੱਕ ਮੱਕੀ ਦੀ ਸਰਕਾਰੀ ਖਰੀਦ ਦਾ ਕੋਈ ਉਪਰਾਲਾ ਨਹੀਂ ਕੀਤਾ ਗਿਆ। ਪਾਪੂਲਰ ਦੀ ਲੱਕੜ ਜਾਂ ਹੋਰ ਲੱਕੜ, ਜਿੰਨਾ ਵੀ ਪਹਾੜ ਦੇ ਨਾਲ ਲੱਗਦਾ ਏਰੀਆ ਹੈ, ਉਸ ਬਾਰੇ ਸਰਕਾਰ ਨੇ ਕੋਈ ਨੀਤੀ ਜ਼ਾਹਰ ਨਹੀਂ ਕੀਤੀ। ਕਿਸਾਨ ਮੰਡੀਆਂ ਦੇ ਵਿੱਚ ਆਪਣੀ ਫਸਲ ਲੈ ਕੇ ਆਉਂਦਾ ਹੈ ਪਰੰਤੂ ਮੰਡੀਆਂ ਇੰਨੇ ਲੰਬੇ ਸਮੇਂ ਤੋਂ ਬਾਅਦ ਵੀ ਕੱਚੀਆਂ ਪਈਆਂ ਹਨ। ਡਿਪਟੀ ਸਪੀਕਰ ਸਾਹਿਬ, ਖੁਰਾਕ ਤੇ ਸਿਵਲ ਸਪਲਾਈ ਦੀ ਜੇ ਗੱਲ ਕਰੀਏ ਤੇ ਆਟਾ ਦਾਲ ਸਕੀਮ ਦੇਣ ਦੀ ਜਿਹੜੀ ਗੱਲ ਕੀਤੀ ਹੈ, ਲੋਕਾਂ ਨੂੰ ਮਹਿੰਗਾਈ ਤੋਂ ਬਚਾਉਣ ਦੀ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਨੇ ਆਟਾ ਦਾਲ ਸਕੀਮ ਦੇ ਵਿੱਚ ਪੰਜਾਬ ਦੇ ਗਰੀਬ ਲੋਕਾਂ ਨਾਲ ਜਿੰਨਾ ਵੱਡਾ ਧੱਕਾ ਕੀਤਾ ਹੈ, ਅਨਿਆਂ ਕੀਤਾ ਹੈ, ਉਨਾ ਸ਼ਾਇਦ ਹੀ ਕਿਸੇ ਸਰਕਾਰ ਨੇ ਕੀਤਾ ਹੋਵੇ। ਇਹ ਜਿਸ ਨੂੰ ਆਟਾ ਦਾਲ ਸਕੀਮ ਕਹਿੰਦੇ ਹਨ, ਇਹ ਪਿਛਲੀ ਕੇਂਦਰ ਸਰਕਾਰ ਵੱਲੋਂ ਫੂਡ ਸਕਿਉਰਿਟੀ ਬਿਲ ਦੇ ਤੌਰ ਤੇ ਇਹ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਸਕੀਮ ਲਿਆਂਦੀ ਗਈ ਸੀ, ਜਿਸ ਨੂੰ ਰਾਜ ਸਰਕਾਰਾਂ ਨੇ ਅੱਗੇ ਤੋਰਿਆ ਅਤੇ ਇੱਥੇ ਸਾਡੇ ਸੂਬੇ ਦੇ ਵਿੱਚ ਜਿੱਥੇ ਸਰਕਾਰ ਵੱਲੋਂ 2 ਰੁਪਏ ਕਿੱਲੋ ਅਨਾਜ ਆਉਣਾ ਸੀ.....

**ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤਤਵ ਤੇ ਅਜਾਇਬ ਘਰ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ (ਸਰਦਾਰ ਸੋਹਣ ਸਿੰਘ ਠੰਡਲ) :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਬਹੁਤ ਹੀ ਸਤਿਕਾਰਯੋਗ ਵੀਰ ਬੋਲ ਰਹੇ ਹਨ। ਇਹ ਆਟਾ ਦਾਲ ਸਕੀਮ ਸਾਡੀ ਸਰਕਾਰ ਦੀ ਪਹਿਲਾਂ ਤੋਂ ਹੀ ਚੱਲ ਰਹੀ ਸੀ। ਸੈਂਟਰ ਸਰਕਾਰ ਨੇ ਤਾਂ ਜਾਣ ਲੱਗੇ ਫੂਡ ਸਕਿਉਰਿਟੀ ਬਿਲ ਲਿਆਂਦਾ, ਜਿਸ ਦਾ ਹਿੰਦੁਸਤਾਨ ਵਿੱਚ ਕਦੇ ਇੱਕ ਦਾਣਾ ਵੀ ਨਹੀਂ ਗਿਆ। ਇਸ ਕਰਕੇ ਸਤਿਕਾਰਯੋਗ ਮੈਂਬਰ ਸਾਹਿਬ ਜਿਹੜੀ ਗੱਲ ਕਰ ਰਹੇ ਹਨ, ਉਨ੍ਹਾਂ ਨੂੰ ਦੱਸਦਾ ਹਾਂ ਕਿ ਇਹ ਆਟਾ ਦਾਲ ਸਕੀਮ ਤਾਂ ਸਾਡੀ ਪਹਿਲਾਂ ਦੀ ਚੱਲ ਰਹੀ ਹੈ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਠੀਕ ਹੈ ਜੀ। ਹਾਂ ਜੀ, ਨਾਗਰਾ ਸਾਹਿਬ। (ਵਿਘਨ)

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਜਿਸ ਦਾ ਦਿਲ ਕਰੇ ਉਹ ਬੋਲੇ ਪਰ ਇੱਕ ਗੱਲ ਦਾ ਫੈਸਲਾ ਕਰ ਲਉ ਕਿ ਜਦੋਂ ਤੁਸੀਂ ਬੋਲਦੇ ਹੋ ਤਾਂ ਮੈਨੂੰ ਵੀ ਉਨਾ ਕੁ ਬੋਲਣ ਦੀ ਇਜਾਜ਼ਤ ਦੇ ਦਿਆ ਕਰੋ। ਤੁਹਾਡੇ ਵਾਲੇ ਪਾਸੇ ਤੋਂ ਘੰਟੀ ਘੱਟ ਵੱਜਦੀ ਹੈ। ਸੋ, ਮੈਨੂੰ ਤਾਂ ਸਵਾਦ ਆਉਂਦਾ ਹੈ, ਤੁਸੀਂ ਜਿੰਨਾ ਮਰਜ਼ੀ ਬੋਲੋ ਪਰ ਇੱਥੇ ਜੇ ਸਾਡੇ ਫੂਡ ਐਂਡ ਸਪਲਾਈ ਮਨਿਸਟਰ ਤੁਹਾਡੀ ਥਾਂ ਤੇ ਹੁੰਦੇ ਤਾਂ ਜ਼ਿਆਦਾ ਵਧੀਆ ਸੀ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਆਟਾ ਦਾਲ ਸਕੀਮ ਹੈ, ਇਸ ਵਿੱਚ ਸਾਡੀ ਸਰਕਾਰ ਨੇ ਲੋਕਾਂ ਨੂੰ ਕਿਹਾ ਕਿ ਤੁਸੀਂ ਆਪਣੇ ਫਾਰਮ ਭਰ ਕੇ ਦਿਉ। ਜਦੋਂ ਲੋਕਾਂ ਨੇ ਆਪਣੇ ਫਾਰਮ ਭਰ ਕੇ ਦਿੱਤੇ ਤਾਂ ਸਰਕਾਰ ਵੱਲੋਂ ਇੱਕ ਹੁਕਮ ਆ ਗਿਆ ਕਿ ਆਟਾ ਦਾਲ ਸਕੀਮ ਅਧੀਨ ਜਿਨ੍ਹਾਂ ਲੋਕਾਂ ਨੇ ਅਪਲਾਈ ਕੀਤਾ ਹੈ, ਉਨ੍ਹਾਂ ਵਿੱਚੋਂ ਜਿਹੜੇ ਯੋਗ ਵਿਅਕਤੀ ਹਨ, ਉਨ੍ਹਾਂ ਉਤੇ 50% ਕੱਟ ਲਗਾਉਣ ਦਾ ਹੁਕਮ ਦੇ ਦਿੱਤਾ। ਇਹ ਸਾਹਮਣੇ ਬੈਠੇ ਹਨ, ਜੇ ਝੂਠ ਹੈ ਤਾਂ ਸਹੁੰ ਖਾ ਲੈਣ। ਇਥੇ ਹੀ ਗੱਲ ਨਹੀਂ, 50% ਕੱਟ ਲਾਉਣ ਵਾਸਤੇ ਥੱਲੇ ਕਹਿ ਦਿੱਤਾ ਗਿਆ ਕਿ ਜਿਹੜੇ ਹਲਕਾ ਇੰਚਾਰਜ ਹਨ, ਉਨ੍ਹਾਂ ਨੂੰ ਪੁੱਛੋ ਅਤੇ ਜਿਹੜੇ ਪਿੰਡਾਂ ਵਿਚ

ਸਰਪੰਚੀ ਦੀ ਇਲੈਕਸ਼ਨ ਹਾਰੇ ਹੋਏ ਹਨ, ਉਨ੍ਹਾਂ ਨੂੰ ਪੁੱਛ ਕੇ ਆਟਾ-ਦਾਲ ਸਕੀਮ ਵਾਲੇ ਵਿਅਕਤੀ ਟਿੱਕ ਕਰਵਾ ਲਵੋ ਅਤੇ ਬਾਕੀ ਦੇ ਕੱਟ ਦਿਉ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਬੜੀ ਵੱਡੀ ਗਿਣਤੀ ਵਿਚ 50% ਉਨ੍ਹਾਂ ਗਰੀਬਾਂ ਦੇ ਨਾਂ ਕੱਟ ਦਿੱਤੇ ਗਏ, ਖਾਸ ਤੌਰ ਤੇ ਉਨ੍ਹਾਂ ਪਰਿਵਾਰਾਂ ਦੇ ਨਾਂ ਕੱਟੇ ਗਏ ਜਿਹੜੇ ਕਿ ਕਿਸੇ ਨਾ ਕਿਸੇ ਰੂਪ ਵਿਚ ਕਾਂਗਰਸ ਨਾਲ ਸਬੰਧ ਰੱਖਦੇ ਸਨ। ਇਹ ਧੱਕਾ ਪੰਜਾਬ ਦੀ ਸਰਕਾਰ ਨੇ ਆਟਾ-ਦਾਲ ਸਕੀਮ ਵਿਚ ਕੀਤਾ। ਅੱਗੇ ਖੇਡਾਂ ਦੇ ਵਿਕਾਸ ਵੱਲ ਆ ਜਾਈਏ। ਮੇਰੇ ਕਾਬਲ ਦੋਸਤ ਸਰਦਾਰ ਪਰਮਿੰਦਰ ਸਿੰਘ ਢੀਂਡਸਾ, ਵਿੱਤ ਮੰਤਰੀ ਸਾਹਿਬ ਇਥੇ ਬੈਠੇ ਨਹੀਂ ਹਨ, ਨਾ ਇਥੇ ਉਪ ਮੁੱਖ ਮੰਤਰੀ ਜੀ ਬੈਠੇ ਹਨ ਜਿਹੜੇ ਕਿ ਖੇਡਾਂ ਦੇ ਵਿਕਾਸ ਦੀ ਬੜੀ ਵੱਡੀ ਗੱਲ ਕਰਦੇ ਹਨ ਨਾ ਹੀ ਸਰਦਾਰ ਪਰਗਟ ਸਿੰਘ ਜਿਹੜੇ ਕਿ ਦੁਨੀਆਂ ਦੇ ਇਕ ਬਹੁਤ ਵੱਡੇ ਤੇ ਉੱਚ ਦਰਜੇ ਦੇ ਖਿਡਾਰੀ ਸਨ। ਮੈਂ ਤੁਹਾਡੇ ਦੁਆਰਾ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖੇਡਾਂ ਸਿਰਫ਼ ਕਬੱਡੀ ਕੱਪ ਕਰਵਾ ਕੇ ਹੀ ਨਹੀਂ ਹੋ ਜਾਦੀਆਂ। ਡਿਪਟੀ ਸਪੀਕਰ ਸਾਹਿਬ, ਮੈਂ ਵੀ ਨੈਸ਼ਨਲ ਲੈਵਲ ਦਾ, ਇੰਟਰ ਯੂਨੀਵਰਸਿਟੀ ਲੈਵਲ ਦਾ ਹਾਕੀ ਦਾ ਖਿਡਾਰੀ ਹਾਂ। ਅਸੀਂ ਕਿਥੋਂ ਉੱਠੇ ਸੀ ਅਤੇ ਸਾਨੂੰ ਕਿਸ ਨੇ ਹਾਕੀ ਫੜਾਈ, ਅਸੀਂ ਹਾਕੀ ਨਹੀਂ ਫੜੀ ਬਲਕਿ ਅਸੀਂ ਟਾਹਲੀ ਦਾ ਡੰਡਾ ਤੋੜ ਕੇ ਜਿਹੜਾ ਅੱਗੋਂ ਮੁੜਿਆ ਹੁੰਦਾ ਹੈ, ਉਸ ਨਾਲ ਹਾਕੀ ਖੇਡਣੀ ਸਿੱਖੀ। ਮੁੜ ਕੇ ਸਾਨੂੰ ਲਾਲਾ ਲਾਜਪਤ ਰਾਏ ਸਰਕਾਰੀ ਹਾਈ ਸਕੂਲ, ਬੱਸੀ ਪਠਾਣਾ ਵਿਚ ਹਾਕੀ ਦੀ ਸਹੂਲਤ ਮਿਲੀ ਅਤੇ ਉਸ ਨਾਲ ਅਸੀਂ ਖੇਡਣਾ ਸ਼ੁਰੂ ਕੀਤਾ। ਡਿਪਟੀ ਸਪੀਕਰ ਸਾਹਿਬ, ਅੱਜ ਸਕੂਲਾਂ ਵਿਚ ਖੇਡਾਂ ਦੇ ਪ੍ਰਬੰਧ ਵਾਸਤੇ ਕਿਸੇ ਤਰ੍ਹਾਂ ਦੀ ਵੀ ਸਰਕਾਰ ਦੀ ਕੋਈ ਨੀਤੀ ਨਹੀਂ ਹੈ ਜਿਥੋਂ ਕਿ ਖਿਡਾਰੀ ਪੈਦਾ ਹੋਣੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੇਂਡੂ ਵਿਕਾਸ ਵਾਸਤੇ ਸਾਡੀ ਸਰਕਾਰ ਦੀ ਨੀਤੀ ਅਤੇ ਨੀਯਤ ਦੋਵਾਂ ਵਿਚ ਫਰਕ ਹੈ। ਕੋਈ ਪੇਂਡੂ ਵਿਕਾਸ ਦਾ ਮਾਸਟਰ ਪਲਾਨ ਨਹੀਂ ਹੈ। ਬਿਨਾਂ ਕਿਸੇ ਪਲਾਨਿੰਗ ਤੋਂ ਸਿਆਸੀ ਅਧਾਰ ਤੇ ਗ੍ਰਾਂਟਾਂ ਖਰਚੀਆਂ ਜਾਂਦੀਆਂ ਹਨ। ਜਦੋਂ ਦਿਲ ਕੀਤਾ, ਮੌਕੇ ਤੇ ਐਮ.ਐਲ.ਏ., ਮੰਤਰੀ ਜਾਂ ਹਲਕਾ ਇੰਚਾਰਜ ਬੀ.ਡੀ.ਪੀ.ਓ. ਕੋਲ ਬੈਠ ਕੇ ਗ੍ਰਾਂਟ ਪਾ ਲੈਂਦੇ ਹਨ ਕਿ ਤੁਹਾਨੂੰ ਕਾਹਦੇ ਵਾਸਤੇ ਗ੍ਰਾਂਟ ਚਾਹੀਦੀ ਹੈ। ਇਨ੍ਹਾਂ ਗ੍ਰਾਂਟਾਂ ਵਿਚ ਵੱਡੇ ਵੱਡੇ ਘਪਲੇ ਹੋ ਰਹੇ ਹਨ। ਪੇਂਡੂ ਵਿਕਾਸ ਮਹਿਕਮੇ ਵਿਚ ਨਰੇਗਾ ਸਕੀਮ ਰਾਹੀਂ ਬੜੇ ਵੱਡੇ ਵੱਡੇ ਘਪਲੇ ਅਖ਼ਬਾਰਾਂ ਵਿਚ ਆ ਰਹੇ ਹਨ। ਉਸ ਦੀ ਸਰਕਾਰ ਨੂੰ ਵੱਡੇ ਲੈਵਲ ਤੇ ਇਨਕੁਆਰੀ ਬਿਠਾਉਣੀ ਪਈ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਸ਼ਹਿਰਾਂ ਦੀ ਗੱਲ ਕਰਦੇ ਹਾਂ ਪਰ

[ ਸਰਦਾਰ ਕੁਲਜੀਤ ਸਿੰਘ ਨਾਗਰਾ ]

ਪੰਜਾਬ ਵਿਚ ਬਹੁਤਾ ਏਰੀਆ ਪੇਂਡੂ ਹੈ ਪਰ ਅਜੇ ਤੱਕ ਪਿੰਡਾਂ ਵਿਚ ਜ਼ਿੰਦਗੀ ਜਿਉਣ ਦੀਆਂ ਬੁਨਿਆਦੀ ਚੀਜ਼ਾਂ ਦੀਆਂ ਸਹੂਲਤਾਂ ਜਿਵੇਂ ਸੀਵਰੇਜ ਦੀ ਸਹੂਲਤ, ਪੀਣ ਵਾਲੇ ਪਾਣੀ ਦੀ ਸਹੂਲਤ, ਗੰਦੇ ਪਾਣੀ ਦੀ ਨਿਕਾਸੀ ਬਿਲਕੁਲ ਨਹੀਂ ਹੈ। ਇਨ੍ਹਾਂ ਦਾ ਪ੍ਰਬੰਧ ਕਰਨ ਦੀ ਜ਼ਰੂਰਤ ਹੈ। ਸਰ, ਮੈਂ ਧੰਨਵਾਦੀ ਹਾਂ ਕਿ ਇਨ੍ਹਾਂ ਨੂੰ ਹੁਣ 8 ਸਾਲ ਬਾਅਦ ਛੱਪੜਾਂ ਦੀ ਸਫ਼ਾਈ ਕਰਨ ਦੀ ਯਾਦ ਆਈ ਹੈ। ਜੇ ਕਰ ਇਹ ਹੋ ਜਾਵੇ ਤਾਂ ਵੀ ਪਿੰਡ ਜਿਹੜੇ ਹਨ, ਇਕੱਲੇ ਇਸ ਨਾਲ ਹੀ ਨਹੀਂ ਸੁਧਾਰੇ ਜਾ ਸਕਦੇ। ਪਿੰਡਾਂ ਵਿਚ ਪਾਰਕਾਂ ਦੀ ਜ਼ਰੂਰਤ ਹੈ, ਪਿੰਡਾਂ ਵਿਚ ਹੋਰ ਸਹੂਲਤਾਂ ਦੀ ਜ਼ਰੂਰਤ ਹੈ।

ਡਿਪਟੀ ਸਪੀਕਰ ਸਾਹਿਬ, ਅੱਗੇ ਮੈਂ ਸਿੱਖਿਆ ਤੇ ਆਉਂਦਾ ਹਾਂ ਕਿ ਸਿੱਖਿਆ ਤੇ ਪੰਜਾਬ ਸਰਕਾਰ ਅਤੇ ਸਾਡੇ ਵਿੱਤ ਮੰਤਰੀ ਜੀ ਕਿੰਨੇ ਕੁ ਚਿੰਤਤ ਹਨ ਜਾਂ ਸਰਕਾਰ ਕਿੰਨੀ ਸੀਰੀਅਸ ਹੈ। ਡਿਪਟੀ ਸਪੀਕਰ ਸਾਹਿਬ, 1970 ਵਿੱਚ ਸਿੱਖਿਆ ਦਾ ਬਜਟ, ਸਿੱਖਿਆ ਤੇ ਖਰਚ ਕਰਨ ਵਾਲਾ ਬਜਟ 22% ਹੁੰਦਾ ਸੀ । ਅੱਜ ਸਾਡਾ ਬਜਟ ਜਿਹੜਾ ਹੈ, 73,593 ਕਰੋੜ ਦੀਆਂ ਤਜਵੀਜ਼ਾਂ ਵਿੱਚੋਂ ਕੇਵਲ 1859 ਕਰੋੜ ਰੁਪਿਆ ਦਿੱਤਾ ਗਿਆ ਹੈ ਜੋ ਕਿ ਕੇਵਲ 2.5% ਬਣਦਾ ਹੈ। ਕੋਈ ਵੀ ਸੂਬਾ, ਕੋਈ ਵੀ ਲੋਕ, ਅਗਰ ਉਹ ਤਰੱਕੀ ਕਰਨਾ ਚਾਹੁੰਦੇ ਹਨ ਜਾਂ ਕਿਸੇ ਤਰ੍ਹਾਂ ਦੀ ਵੀ ਜੇ ਅਸੀਂ ਤਰੱਕੀ ਚਾਹੁੰਦੇ ਹਾਂ ਤਾਂ ਜਿੰਨਾ ਚਿਰ ਤੱਕ ਸਿੱਖਿਆ ਨੂੰ, ਐਜੂਕੇਸ਼ਨ ਨੂੰ ਲੋਕਾਂ ਤੱਕ ਨਹੀਂ ਪਹੁੰਚਾਉਂਦੇ, ਉਦੋਂ ਤੱਕ ਕੋਈ ਸੂਬਾ ਤਰੱਕੀ ਨਹੀਂ ਕਰ ਸਕਦਾ ਤੇ ਜਿਸ ਬਜਟ ਨਾਲ ਸਿੱਖਿਆ ਦੇ ਮਿਆਰ ਨੂੰ ਉਚਾ ਚੁੱਕਣਾ ਚਾਹੁੰਦੇ ਹਨ, ਉਹ ਆਪਣੇ ਆਪ ਵਿੱਚ ਇੱਕ ਜਿਊਂਦੀ ਜਾਗਦੀ ਤਸਵੀਰ ਹੈ ਕਿ ਕਿੱਥੇ 1970 ਵਿੱਚ 22% ਔਰ ਕਿੱਥੇ 2014 ਵਿੱਚ, ਇਸ ਨਵੇਂ ਯੁੱਗ ਵਿੱਚ, 2.5% ਬਜਟ ਸਿੱਖਿਆ ਤੇ ਰੱਖਿਆ ਗਿਆ ਹੈ। ਇਹ ਆਪਣੇ ਆਪ ਵਿੱਚ ਹੀ ਸਰਕਾਰ ਦੀ ਪੋਲ ਖੋਲ੍ਹਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਕਾਬਲ ਦੋਸਤ ਵਿੱਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ, ਮੁੱਖ ਮੰਤਰੀ ਸਾਹਿਬ ਵੀ ਸਾਡੇ ਵਿੱਚ ਅੱਜ ਹਾਜ਼ਰ ਨਹੀਂ ਹਨ, ਮੈਂ ਦੇਖ ਰਿਹਾ ਹਾਂ, ਡਿਪਟੀ ਮੁੱਖ ਮੰਤਰੀ ਸਾਹਿਬ ਵੀ ਉਠ ਕੇ ਚਲੇ ਗਏ ਹਨ, ਮੈਂ ਉਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਵਿਦਿਆਰਥੀ, ਜਿਨ੍ਹਾਂ ਨੂੰ ਤੁਸੀਂ ਵਾਅਦਾ ਕੀਤਾ ਸੀ ਕਿ ਜੇ ਸਾਡੀ ਸਰਕਾਰ ਬਣੀ ਤੁਹਾਨੂੰ ਲੈਪਟਾਪ ਦੇਵਾਂਗੇ ਔਰ ਨੌਵੀਂ, ਦਸਵੀਂ, ਗਿਆਰਵੀਂ ਕਲਾਸਾਂ ਦੇ ਵਿਦਿਆਰਥੀ, ਜਿਹੜੇ ਹੁਣ ਚੌਦਵੀਂ ਵੀ ਕਰ ਚੁੱਕੇ ਹਨ, ਮੈਂ ਸਰਕਾਰ ਤੋਂ ਪੁੱਛਣਾ

ਚਾਹੁੰਦਾ ਹਾਂ ਕਿ ਤੁਸੀਂ ਪਿਛਲੀ ਵਾਰੀ ਉਨ੍ਹਾਂ ਦੇ ਮੂੰਹ ਵਿੱਚ ਮਿੱਠੀ ਗੋਲੀ ਪਾ ਦਿੱਤੀ ਸੀ, ਟੈਬਲੇਟ ਪਾ ਦਿੱਤੀ ਸੀ ਤੇ ਹੁਣ ਉਸ ਟੈਬਲੇਟ ਤੋਂ ਬਾਅਦ ਕੋਈ ਹੋਰ ਗੋਲੀ ਤਾਂ ਪਾ ਦਿੰਦੇ। ਹੋਰ ਕੋਈ ਗੋਲੀ ਪਾ ਦਿੰਦੇ।

**ਮਾਨਯੋਗ ਡਿਪਟੀ ਸਪੀਕਰ :** ਨਾਗਰਾ ਜੀ, ਜਲਦੀ ਖ਼ਤਮ ਕਰੋ । ਦਸ ਮਿੰਟ ਤੁਹਾਡਾ ਟਾਈਮ ਸੀ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਮੇਰਾ ਆਪਣਾ ਟਾਈਮ ਹੈ। ਤੁਸੀਂ ਅਜੇ ਇਹ ਗੱਲ ਨਾ ਕਰੋ ।

**ਮਾਨਯੋਗ ਡਿਪਟੀ ਸਪੀਕਰ :** ਤੁਹਾਡਾ ਦਸ ਮਿੰਟ ਦਾ ਸਮਾਂ ਸੀ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਅਜੇ ਤਾਂ ਪੰਜ ਮਿੰਟ ਵੀ ਨਹੀਂ ਹੋਏ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਸਰਕਾਰ ਨੇ ਉਨ੍ਹਾਂ ਵਿਦਿਆਰਥੀਆਂ ਨਾਲ ਧੋਖਾ ਕੀਤਾ ਹੈ, ਸਰਕਾਰ ਨੂੰ ਇਸ ਦਾ ਹਰਜਾਨਾ ਭਰਨਾ ਪਵੇਗਾ। ਇਹੀ ਕਾਰਨ ਹੈ ਕਿ ਪਾਰਲੀਮੈਂਟ ਦੇ ਇਲੈਕਸ਼ਨ ਵਿੱਚ ਇਨ੍ਹਾਂ ਦਾ ਉਨ੍ਹਾਂ ਨੌਜਵਾਨਾਂ ਨੇ ਸੁਪੜਾ ਸਾਫ ਕੀਤਾ ਹੈ।

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਬਜਟ ਤੇ ਬੋਲੋ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਬਜਟ ਤੇ ਹੀ ਬੋਲ ਰਿਹਾ ਹਾਂ ਜੀ। ਉਚੇਰੀ ਸਿੱਖਿਆ ਤੇ ਮੈਂ ਪੁੱਛਣਾ ਚਾਹੁੰਦਾ ਹਾਂ, ਇੱਥੇ ਡਿਪਟੀ ਮੁੱਖ ਮੰਤਰੀ ਸਾਹਿਬ ਬੈਠੇ ਨਹੀਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਾਲ 2007 ਵਿੱਚ ਜਦੋਂ ਸਰਕਾਰ ਬਣਾਉਣੀ ਸੀ ਤੇ ਇਨ੍ਹਾਂ ਨੇ ਵਿਦਿਆਰਥੀਆਂ ਨੂੰ ਵਾਅਦਾ ਕੀਤਾ ਸੀ ਕਿ ਤੁਹਾਡੀ ਇੱਕ ਜਥੇਬੰਦੀ ਬਣਾ ਕੇ ਤੁਹਾਡਾ ਡੈਮੋਕਰੇਟਿਕ ਸੈੱਟ ਅੱਪ ਰਿਵਾਈਵ ਕਰਾਂਗੇ। ਵਿਦਿਆਰਥੀ ਚੋਣਾਂ ਕਰਵਾਵਾਂਗੇ ਪਰ ਅੱਠ ਸਾਲ ਹੋ ਚੱਲੇ ਹਨ, ਉਹ ਵਾਅਦਾ ਪੂਰਾ ਨਹੀਂ ਹੋਇਆ। ਮੇਰੇ ਕਾਬਲ ਦੋਸਤ ਵਿਦਿਆਰਥੀ ਲੀਡਰ ਰਹੇ ਹਨ, ਬੜਾ ਵਧੀਆ ਰੌਲਾ ਸਦਨ ਵਿੱਚ ਪਾਉਂਦੇ ਹਨ, ਸਾਡੇ ਸਾਥੀ ਵਿਰਸਾ ਸਿੰਘ ਵਲਟੋਹਾ ਜੀ....... (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਬੈਠੋ ਜੀ। ਹਾਂ ਜੀ, ਮਨੋਰੰਜਨ ਕਾਲੀਆ ਜੀ। ਨਾਗਰਾ ਜੀ, ਤੁਹਾਡਾ ਸਮਾਂ ਪੂਰਾ ਹੋ ਚੁੱਕਾ ਹੈ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਮੇਰੀ ਪਾਰਟੀ ਦਾ ਸਮਾਂ ਹੈ। ਦੋ ਮਿੰਟ ਸਿਰਫ਼।

**ਮਾਨਯੋਗ ਡਿਪਟੀ ਸਪੀਕਰ :** ਜਲਦੀ ਖ਼ਤਮ ਕਰੋ ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਸਿਹਤ ਸੇਵਾਵਾਂ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ। ਸਾਡੇ ਸਿਹਤ ਮੰਤਰੀ ਸਾਹਿਬ ਬੈਠੇ ਹਨ। ਅੱਜ ਸਾਡੇ 177 ਹਸਪਤਾਲ ਹਨ ਤੇ ਉਸ ਵਿੱਚੋਂ 56 ਹਸਪਤਾਲਾਂ ਵਿੱਚ ਅਲਟਰਾ ਸਾਊਂਡ ਮਸ਼ੀਨਾਂ ਨਹੀਂ ਹਨ ਤੇ ਨਾ ਹੀ ਸੀ.ਟੀ. ਸਕੈਨ ਸੁਵਿਧਾ ਹੈ ਔਰ ਜਿਥੇ ਇਹ ਮਸ਼ੀਨਾਂ ਮੌਜੂਦ ਹਨ। ਮੈਂ ਆਪਣੇ ਹਲਕੇ ਫਤਹਿਗੜ੍ਹ ਸਾਹਿਬ ਦੀ ਉਦਾਹਰਣ ਦੇਣੀ ਚਾਹੁੰਦਾ ਹਾਂ। ਉਥੇ ਅਲਟਰਾ ਸਾਊਂਡ ਦੀ ਮਸ਼ੀਨ ਨੂੰ ਤਿੰਨ ਸਾਲ ਹੋ ਗਏ ਹਨ ਪਰ ਉਸ ਨੂੰ ਚਲਾਉਣ ਵਾਲਾ ਕੋਈ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਥਰੂ ਇਸ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਵਿੱਚ ਜਿਸ ਤਰੀਕੇ ਨਾਲ ਨਸ਼ਿਆਂ ਦਾ ਦੌਰ ਹੈ, ਮੈਂ ਦੱਸਣਾ ਚਾਹੁੰਦਾ ਹਾਂ ਇਸ ਸਰਕਾਰ ਦੀ ਨੀਤੀ ਅਤੇ ਨੀਅਤ, ਇਹ ਸਰਕਾਰ ਜਿਹੜੀ ਨਸ਼ੇ ਨੂੰ ਮਿਟਾਉਣਾ ਚਾਹੁੰਦੀ ਹੈ, ਮੈਂ ਇਨ੍ਹਾਂ ਦਾ ਪੋਲ ਖੋਲ੍ਹਣ ਲੱਗਿਆ ਹਾਂ। ਅੱਜ ਪੰਜਾਬ ਦੇ ਵਿੱਚ ਸਰਕਾਰ ਨੇ ਜਿਹੜਾ ਸ਼ਰਾਬ ਵੇਚਣ ਦਾ ਟੀਚਾ ਮਿਥਿਆ ਹੈ, ਉਹ 37 ਕਰੋੜ 71 ਲੱਖ .....

**ਮਾਨਯੋਗ ਡਿਪਟੀ ਸਪੀਕਰ :** ਨਾਗਰਾ ਜੀ, ਪਲੀਜ਼ ਬਜਟ ਤੇ ਗੱਲ ਕਰੋ। ਤੁਹਾਡਾ ਸਮਾਂ ਖ਼ਤਮ ਹੋ ਗਿਆ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ :** 37 ਕਰੋੜ 71 ਲੱਖ ਬੋਤਲਾਂ ਵੇਚਣ ਦਾ ਟੀਚਾ .....

**ਮਾਨਯੋਗ ਡਿਪਟੀ ਸਪੀਕਰ :** ਨਾਗਰਾ ਜੀ, ਪਲੀਜ਼। ਵਿਰਸਾ ਸਿੰਘ ਵਲਟੋਹਾ ਜੀ। ...(ਵਿਘਨ).... ਵਲਟੋਹਾ ਜੀ, ਤੁਸੀਂ ਬੋਲੋ। ...(ਵਿਘਨ).... ਪਲੀਜ਼, ਤੁਸੀਂ ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇੱਕ ਮਿੰਟ ਵਿੱਚ ਸਮਾਪਤ ਕਰਨ ਲੱਗਿਆ ਹਾਂ।

**ਮਾਨਯੋਗ ਡਿਪਟੀ ਸਪੀਕਰ :** ਬਾਕੀਆਂ ਨੂੰ ਵੀ ਸਮਾਂ ਦੇਣਾ ਹੈ। ਪਲੀਜ਼, ਬੈਠੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਡਿਪਟੀ ਸਪੀਕਰ ਸਾਹਿਬ, ਇੱਕ ਮਿੰਟ ਵਿੱਚ ਸਮਅੱਪ ਕਰਨ ਲੱਗਿਆ ਹਾਂ। ਇਨ੍ਹਾਂ ਨੇ 37 ਕਰੋੜ 71 ਲੱਖ ਸ਼ਰਾਬ

ਦੀਆਂ ਬੋਤਲਾਂ ਵੇਚਣ ਦਾ ਟੀਚਾ ਮਿਥਿਆ ਹੈ ਔਰ ਸਾਡੀ ਪਾਪੂਲੇਸ਼ਨ 2 ਕਰੋੜ 77 ਲੱਖ ਹੈ ਔਰ ਇਸ ਵਿਚੋਂ ਬੰਦਿਆਂ ਦੀ ਪਾਪੂਲੇਸ਼ਨ 1 ਕਰੋੜ 46 ਲੱਖ ਹੈ ਔਰ ਇਨ੍ਹਾਂ ਵਿਚੋਂ 18 ਸਾਲ ਤੋਂ ਘੱਟ ਉਮਰ ਦੇ ਕੱਢ ਦੇਈਏ ਤਾਂ ਇਹ ਪਾਪੂਲੇਸ਼ਨ ਦਾ 35 ਪ੍ਰਤੀਸ਼ਤ ਰਹਿ ਜਾਂਦਾ ਹੈ, ਜਿਨ੍ਹਾਂ ਨੂੰ ਇਨ੍ਹਾਂ ਨੇ 37 ਕਰੋੜ 71 ਲੱਖ ਬੋਤਲ ਵੇਚਣੀ ਹੈ। 128 ਪੰਚਾਇਤਾਂ ਨੇ ਸਰਕਾਰ ਨੂੰ ਰੈਜ਼ੋਲਿਊਸ਼ਨ ਪਾ ਕੇ ਦਿੱਤੇ ਕਿ ਸਾਡੇ ਪਿੰਡਾਂ ਵਿੱਚ ਠੇਕੇ ਨਾ ਖੋਲ੍ਹੇ ਜਾਣ ਔਰ ਉਨ੍ਹਾਂ ਦੇ ਵਿਚੋਂ ਸਿਰਫ 22 ਪਿੰਡਾਂ ਦੇ ਰੈਜ਼ੋਲਿਊਸ਼ਨ ਮੰਨੇ ਗਏ। ਫਿਰ ਸਰਕਾਰ ਕਹਿੰਦੀ ਹੈ ਕਿ ਅਸੀਂ ਨਸ਼ਾ ਖ਼ਤਮ ਕਰਨਾ ਹੈ। ਇੱਕ ਧਰਮ ਦੀ ਨੀਤੀ ਤੇ ਚੱਲਣ ਵਾਲੀ ਸਰਕਾਰ, ਇਥੇ ਇੱਕ ਬੰਦੇ ਨੂੰ ਸੌ-ਸੌ ਕੁਇੰਟਲ ਸ਼ਰਾਬ ਪਿਆ ਕੇ ਪੰਜਾਬ ਦੇ ਲੋਕਾਂ ਤੋਂ ਜਿਹੜਾ ਇਹ ਰਿਣ ਇਕੱਠਾ ਕਰਦੇ ਸੀ, ਸਾਲ 2007 ਦੇ ਵਿੱਚ ਸ਼ਰਾਬ ਤੋਂ 1800 ਕਰੋੜ ਰੁਪਏ ਦੀ ਇਨਕਮ ਸੀ। ਅੱਜ 4600 ਕਰੋੜ ਰੁਪਏ ਦੀ ਇਨਕਮ ਕਰਕੇ ਇਹ ਧਰਮ ਦੀ ਇੱਕ ਨੀਤੀ ਦੀ ਗੱਲ ਕਰਨ ਵਾਲੇ ਡਿਪਟੀ ਮੁੱਖ ਮੰਤਰੀ ਸਾਹਿਬ .....

**ਮਾਨਯੋਗ ਡਿਪਟੀ ਸਪੀਕਰ :** ਪਲੀਜ਼, ਬੈਠ ਜਾਓ। ਹਾਂ ਜੀ, ਵਲਟੋਹਾ ਸਾਹਿਬ .....(ਵਿਘਨ).... ਨਾਗਰਾ ਜੀ, ਪਲੀਜ਼ ਬੈਠੋ .....(ਵਿਘਨ)..... ਨਾਗਰਾ ਜੀ, ਬੈਠੋ ਪਲੀਜ਼। ਵਲਟੋਹਾ ਸਾਹਿਬ। ਨਾਗਰਾ ਜੀ, ਬੈਠੋ ਹੁਣ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇੱਕ ਮਿੰਟ ਜੀ, ਡਿਪਟੀ ਸਪੀਕਰ ਸਾਹਿਬ।

**ਮਾਨਯੋਗ ਡਿਪਟੀ ਸਪੀਕਰ :** ਬੈਠੋ ਪਲੀਜ਼। ਨਾਗਰਾ ਜੀ, ਬੈਠੋ ਹੁਣ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਸਮਅੱਪ ਕਰਨ ਲੱਗਿਆ ਹਾਂ। ਬੀਬੀ ਜੀ ਕਹਿ ਕੇ ਗਏ ਹਨ, ਉਹ ਸਤਿਕਾਰਯੋਗ ਮੇਰੇ ਵੱਡੇ ਭੈਣ ਜੀ ਹਨ। ਉਹ ਕਹਿ ਕੇ ਗਏ ਹਨ ਕਿ ਕਰਜ਼ਾ ਲੈਣਾ ਚੰਗੀ ਗੱਲ ਹੈ। ਮੈਨੂੰ ਤਾਂ ਸਮਝ ਨਹੀਂ ਲਗਦੀ, ਸਾਡੇ ਬਜ਼ੁਰਗਾਂ ਨੇ ਕਿਹਾ ਹੈ ਕਿ ਕਰਜ਼ਾ ਲੈਣਾ ਮਾੜੀ ਗੱਲ ਹੈ। ਫਿਰ ਕਰਜ਼ਾ ਕਿਹੜੀ ਗੱਲ ਦਾ, ਉਹ ਕਹਿੰਦੇ ਹਨ ਕਿ ਚੰਗੇ ਲਈ ਕਰਜ਼ਾ ਲਓ। ਇਹ ਕਰਜ਼ਾ ਲਿਆ ਜਾਂਦਾ ਹੈ, ਪੁਰਾਣੇ ਕਰਜ਼ੇ ਨੂੰ ਲਾਹੁਣ ਲਈ। ਇਥੇ ਤਾਂ ਮੁੱਛਾਂ ਨਾਲੋਂ ਦਾਹੜੀ ਵੱਡੀ ਹੋਈ ਜਾ ਰਹੀ ਹੈ। 113 ਕਰੋੜ ਰੁਪਿਆ ਕਰਜ਼ਾ ਹੋ ਗਿਆ ਹੈ ......(ਹਾਸਾ)..... ਚਲੋ ਦਾਹੜੀ ਨਾਲੋਂ ਮੁੱਛਾਂ ਵੱਡੀਆਂ ....(ਵਿਘਨ...ਹਾਸਾ)....

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਸਾਹਿਬ, ਪਲੀਜ਼। ਨਾਗਰਾ ਜੀ, ਬੈਠੋ ਹੁਣ। ਪਲੀਜ਼, ਬੈਠੋ। ਨੋ, ਨੋ। ਬੈਠੋ ਹੁਣ। ਵਲਟੋਹਾ ਸਾਹਿਬ, ਤੁਸੀਂ ਬੋਲੋ।

**ਸਰਦਾਰ ਕੁਲਜੀਤ ਸਿੰਘ ਨਾਗਰਾ :** ਇਨ੍ਹਾਂ ਨੇ ਕਿਹਾ ਹੈ ਕਿ ਨਵਾਂ ਕਰ ਕੋਈ ਨਹੀਂ ਲਗਾਇਆ। ਸਾਡੇ ਕੋਲ ਸਾਡੇ ਹੈਲਥ ਮਨਿਸਟਰ ਬੈਠੇ ਹਨ। ਜਿਆਨੀ ਸਾਹਿਬ, ਆਹ ਜਿਹੜੀ ਤੁਸੀਂ ਪਰਚੀ ਲਗਾਈ ਹੈ, ਇਹ ਪੰਜ ਤੋਂ ਦਸ ਰੁਪਏ ਕਰ ਦਿੱਤੀ। ਮਾਈਨਰ ਅਪ੍ਰੇਸ਼ਨ 100 ਤੋਂ 150 ਰੁਪਏ ਕਰ ਦਿੱਤਾ। ਮੇਜਰ ਅਪ੍ਰੇਸ਼ਨ 750 ਰੁਪਏ ਤੋਂ 1000 ਰੁਪਏ ਕਰ ਦਿੱਤਾ .....(ਵਿਘਨ)....

**ਮਾਨਯੋਗ ਡਿਪਟੀ ਸਪੀਕਰ :** ਨਾਗਰਾ ਸਾਹਿਬ, ਬੈਠੋ ਹੁਣ। ਵਲਟੋਹਾ ਸਾਹਿਬ। ਵਲਟੋਹਾ ਸਾਹਿਬ, ਬੋਲੋ ਹੁਣ। ਬੈਠੋ, ਬੈਠੋ ...(ਵਿਘਨ)... ਨੋ, ਨੋ। ਨਾਗਰਾ ਸਾਹਿਬ, ਪਲੀਜ਼। ...(ਵਿਘਨ).... ਬੈਠੋ, ਬੈਠੋ, thank you. ਹਾਂ ਜੀ, ਵਲਟੋਹਾ ਸਾਹਿਬ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਡਿਪਟੀ ਸਪੀਕਰ ਸਾਹਿਬ, ਜਿਹੜੀ ਵਿਧਾਨ ਸਭਾ ਹੈ, ਇਸ ਦੇ ਬਾਰੇ ਕਿਹਾ ਜਾਂਦਾ ਹੈ ਕਿ ਇਹ ਸੱਚ ਦਾ ਮੰਦਿਰ ਹੈ। ਇਥੇ ਜਿਹੜੇ ਅੰਕੜੇ ਜਾਂ ਕੋਈ ਗੱਲ ਹੈ, ਜਿਹੜੀ ਵੀ ਗੱਲ ਕਰਨੀ ਹੈ, ਉਹ ਤੱਥਾਂ ਤੇ ਆਧਾਰਿਤ ਹੋਣੀ ਚਾਹੀਦੀ ਹੈ ਜਾਂ ਸੱਚ ਹੋਣਾ ਚਾਹੀਦਾ ਹੈ। ਪਰ ਇਹ ਜਿਹੜੇ ਸਾਡੇ ਸਾਹਮਣੇ ਬੈਠੇ ਵੀਰ ਹਨ, ਮੈਂ ਸਾਲ 2007 ਵਿੱਚ ਪਹਿਲੀ ਵਾਰ ਆਇਆ ਸੀ। ਪਿਛਲੇ ਸਾਢੇ ਸੱਤਾਂ ਸਾਲਾਂ ਵਿੱਚ ਕਿਸੇ ਵਿਰਲੇ ਨੇ ਕੋਈ ਸੱਚੀ ਗੱਲ ਕਰ ਦਿੱਤੀ ਹੋਵੇ, ਜਿਵੇਂ ਜਾਖੜ ਸਾਹਿਬ ਹਨ.....(ਵਿਘਨ)....**

**ਮਾਨਯੋਗ ਡਿਪਟੀ ਸਪੀਕਰ :** ਬੈਠੋ ਪਲੀਜ਼ .....(ਵਿਘਨ).... ਪਲੀਜ਼, ਜਦੋਂ ਤੁਹਾਡੀ ਵਾਰੀ ਆਈ, ਉਦੋਂ ਤੁਸੀਂ ਗੱਲ ਕਰਨਾ।

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਕੱਲ੍ਹ ਗੱਲ ਕੀਤੀ ਹੈ...(ਵਿਘਨ)...

**ਮਾਨਯੋਗ ਡਿਪਟੀ ਸਪੀਕਰ :** ਪਲੀਜ਼ ਤੁਸੀਂ ਬੈਠੋ, ਤੁਸੀਂ ਬੈਠੋ। ਹਾਂ ਜੀ, ਵਲਟੋਹਾ ਜੀ। .....(ਵਿਘਨ... ਸ਼ੋਰ)... ਚੰਨੀ ਸਾਹਿਬ, ਤੁਸੀਂ ਬੈਠੋ। ਪਲੀਜ਼ ਬੈਠੋ।ਜਦੋਂ ਤੁਹਾਡੀ ਵਾਰੀ ਆਵੇਗੀ, ਤੁਸੀਂ ਉਸ ਵੇਲੇ ਗੱਲ ਕਰ ਲੈਣਾ। ....(ਵਿਘਨ.... ਸ਼ੋਰ)....

**ਸਰਦਾਰ ਚਰਨਜੀਤ ਸਿੰਘ ਚੰਨੀ :** ਡਿਪਟੀ ਸਪੀਕਰ ਸਾਹਿਬ, ਕੀ ਇਹੀ ਇਕੱਲੇ ਸੱਚੇ ਸਨ, ਬਾਕੀ ਅਕਾਲੀ ਤੇ ਸਾਰੇ ਕਾਂਗਰਸੀ ਐਮ.ਐਲ.ਏ.,

**Expunged as ordered by the Chair.

** ਹਨ। (ਵਿਘਨ) ਇਹ ਸ਼ਬਦ ਵਾਪਸ ਲੈਣ। (ਵਿਘਨ)

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਜੀ, ਤੁਸੀਂ ਬਜਟ ਦੇ ਉਤੇ ਬੋਲੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਜਿਹੜਾ 2007 ਤੋਂ ਲੈ ਕੇ 2013 ਤੱਕ ਦਾ ਬਜਟ ਹੈ, ਇਸ ਵਿਚ ਅੱਠ ਵਾਰੀ ਬਜਟ ਪੇਸ਼ ਹੋਇਆ ਹੈ, ਇਨ੍ਹਾਂ ਅੱਠਾਂ ਬਜਟਾਂ ਵਿਚ ਇਨ੍ਹਾਂ ਨੇ ਹਰ ਵਾਰ ਗਲਤ ਤੱਥਾਂ ਦੇ ਨਾਲ.... (ਵਿਘਨ ਸ਼ੋਰ)

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਾਰਿਆਂ ਨੂੰ ** ਕਿਹਾ ਹੈ। ਇਹ ਸ਼ਬਦ ਐਕਸਪੰਜ ਕਰਵਾਏ ਜਾਣ।(ਵਿਘਨ, ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਤੁਸੀਂ ਬੈਠੋ ਜੀ, ਪਲੀਜ਼।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਡਿਪਟੀ ਸਪੀਕਰ ਸਾਹਿਬ, ਇਹ ਗੱਲ ਗਲਤ ਹੈ। (ਵਿਘਨ, ਸ਼ੋਰ) ਮੈਨੂੰ ** ਕਹਿ ਦਿੱਤਾ। ਮੈਂ ** ਸਾਬਤ ਕਰਨ ਲੱਗਾ ਹਾਂ। (ਵਿਘਨ, ਸ਼ੋਰ) ਡਿਪਟੀ ਸਪੀਕਰ ਸਾਹਿਬ, ਇਸ ਤਰ੍ਹਾਂ ਬੋਲਿਆ ਜਾਂਦਾ ਹੈ, ਤੁਸੀਂ ਕੋਈ ਕੰਟਰੋਲ ਕਰੋ।

**ਮਾਨਯੋਗ ਡਿਪਟੀ ਸਪੀਕਰ :** ਦੇਖੋ ਬਾਕੀਆਂ ਨੇ ਵੀ ਬੋਲਣਾ ਹੈ, ਸਮਾਂ ਖਰਾਬ ਨਾ ਹੋਵੇ, ਪਲੀਜ਼।

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ਬੜੇ ਅਫ਼ਸੋਸ ਦੀ ਗੱਲ ਹੈ ਇਨ੍ਹਾਂ ਨੇ ਸਾਰਿਆਂ ਨੂੰ ** ਕਿਹਾ ਹੈ। ਉਹ ਸ਼ਬਦ ਤੁਸੀਂ ਐਕਸਪੰਜ ਕਰਵਾਉ। (ਵਿਘਨ, ਸ਼ੋਰ) ਇਹ ਐਕਸਪੰਜ ਕਰਵਾਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਡਿਪਟੀ ਸਪੀਕਰ ਸਾਹਿਬ, ਪਿਛਲੇ ਅੱਠ ਸਾਲਾਂ ਤੋਂ, ਜਿਹੜੇ ਅੱਠ ਬਜਟ ਪੇਸ਼ ਹੋਏ। ਇਕ ਮਿੰਟ ... (ਵਿਘਨ, ਸ਼ੋਰ) ....

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ** **, ਇਨ੍ਹਾਂ ਨੇ ਸਾਰਿਆਂ ਨੂੰ ** ਕਿਹਾ ਹੈ, ਤੁਸੀਂ ਇਹ ਐਕਸਪੰਜ ਕਰਵਾਉ। (ਵਿਘਨ.... ਸ਼ੋਰ)

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਤੁਸੀਂ ਬੋਲ ਲੈਣਾ। ਕੀ ਐਕਸਪੰਜ ਕਰਵਾਉ?

**ਸਰਦਾਰ ਸਾਧੂ ਸਿੰਘ :** ਸਾਰਿਆਂ ਨੂੰ ** ਕਿਹਾ ਹੈ। ਇਹ ਐਕਸਪੰਜ ਕਰਵਾਉ।

**ਮਾਨਯੋਗ ਡਿਪਟੀ ਸਪੀਕਰ :** ਜਿਹੜਾ ** ਵਾਲਾ ਸ਼ਬਦ ਹੈ, ਉਹ ਐਕਸਪੰਜ ਕਰ ਦਿਉ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਪਿਛਲੇ ਅੱਠਾਂ ਸਾਲਾਂ ਵਿਚ ਹਰ ਵਾਰੀ ਬਜਟ ਦੀ ਕਾਪੀ ..

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਕਰਜ਼ਾ ਘਟਿਆ ਹੈ, ਕਰਜ਼ਾ ਤਾਂ ਵਧਿਆ ਹੈ..

**ਮਾਨਯੋਗ ਡਿਪਟੀ ਸਪੀਕਰ :** ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਉਸ ਵੇਲੇ ਕਰਜ਼ੇ ਦੀ ਗੱਲ ਤੁਸੀਂ ਕਰ ਲੈਣਾ। ਪਲੀਜ਼, ਤੁਸੀਂ ਬੈਠੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਡਿਪਟੀ ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਰਿਪੀਟ ਕਰਨੀ ਪੈ ਰਹੀ ਹੈ। ਇਨ੍ਹਾਂ ਵੱਲੋਂ ਪਿਛਲੇ ਅੱਠਾਂ ਸਾਲਾਂ ਦੇ ਵਿਚ ਹਰ ਵਾਰੀ ਬਜਟ ਸੈਸ਼ਨ ਦੌਰਾਨ, ਬਜਟ ਦੀ ਡਿਬੇਟ ਦੇ ਦੌਰਾਨ, ਬਜਟ ਦੀ ਕਾਪੀ ਚੁੱਕ ਕੇ ਉਸ ਨੂੰ ਰੱਦੀ ਵਿਚ ਸੁੱਟਣ ਦੀ ਗੱਲ ਕੀਤੀ ਜਾਂਦੀ ਹੈ। ਇਹੋ ਜਿਹੀਆਂ ਕਹਾਣੀਆਂ, ਇਹੋ ਜਿਹੀਆਂ ਗੱਲਾਂ, ਇਹੋ ਜਿਹੇ ਅੰਕੜੇ ਪੇਸ਼ ਕੀਤੇ ਜਾਂਦੇ ਹਨ ਜੋ ਕਿ ਤੱਥਾਂ ਤੇ ਆਧਾਰਿਤ ਨਹੀਂ। ਡਿਪਟੀ ਸਪੀਕਰ ਸਾਹਿਬ, ਸਾਨੂੰ ਐਤਕੀਂ ਆਸ ਸੀ ਕਿ ਇਹ ਤਾਰੀਫ ਕਰਨਗੇ। ਐਤਕੀਂ ਇਸ ਬਜਟ ਵਿਚ ਕਿਸੇ ਵੀ ਵਰਗ ਉਤੇ, ਕਿਸੇ ਵੀ ਵਸਤੂ ਤੇ ਕਿਸੇ ਵੀ ਤਰ੍ਹਾਂ ਦਾ ਪੰਜਾਬ ਸਰਕਾਰ ਨੇ ਕੋਈ ਟੈਕਸ ਨਹੀਂ ਲਗਾਇਆ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਪਰ ਉਹੀ ਆਦਤਾਂ ਤੋਂ ਮਜਬੂਰ, ਉਹੀ ਗੱਲਾਂ ਹੋਈਆਂ ਔਰ ਡਿਪਟੀ ਸਪੀਕਰ ਸਾਹਿਬ, ਸਾਡੇ ਵਿੱਤ ਮੰਤਰੀ ਸਾਹਿਬ ਨੇ 20,100 ਕਰੋੜ ਰੁਪਏ ਦੀ ਸਾਲਾਨਾ ਯੋਜਨਾ ਲਿਆਂਦੀ ਹੈ, ਜਿਹੜੀ ਕਿ ਪਿਛਲੇ ਸਾਲ 16,123 ਕਰੋੜ ਰੁਪਏ ਦੀ ਸੀ। ਉਸ ਦੇ ਵਿਚ 25% ਵਾਧਾ ਹੈ। ਡਿਪਟੀ ਸਪੀਕਰ ਸਾਹਿਬ, ਜਿਹੜੀ ਪਿਛਲੀ ਪਲਾਨ ਹੈ, ਕੁਝ ਇਲੈਕਸ਼ਨਾਂ ਵੀ ਆਈਆਂ,

**Expunged as ordered by the Chair.

ਕੁਝ ਇਹੋ ਜਿਹੇ ਹਾਲਾਤ ਵੀ ਰਹੇ, ਉਸ ਦੇ ਬਾਵਜੂਦ ਉਹ 73% ਪਲਾਨ ਲਾਗੂ ਹੋਈ ਹੈ। ਮੈਂ ਇਨ੍ਹਾਂ ਦੀ, ਜਦੋਂ ਇਹ ਰਾਜ ਕਰਦੇ ਰਹੇ ਹਨ, ਉਹ ਵੀ ਦੱਸਣ ਲੱਗਾ ਹਾਂ ਕਿ ਇਨ੍ਹਾਂ ਨੇ ਪਲਾਨ ਕਿੰਨੇ ਦੀ ਸ਼ੁਰੂ ਕੀਤੀ ਤੇ ਉਸ ਵਿਚ ਕਿੰਨਾ ਟੋਟਲ ਵਾਧਾ ਕੀਤਾ ਕਿਉਂਕਿ ਬਜਟ ਦੀ ਜਿਹੜੀ ਡਿਬੇਟ ਹੈ ਇਹ ਅੰਕੜਿਆਂ ਦੇ ਉਤੇ ਆਧਾਰਿਤ ਹੈ। 2002-03 ਦਾ ਜਿਹੜਾ ਇਨ੍ਹਾਂ ਦਾ ਬਜਟ ਸੀ, ਉਹ 2793 ਕਰੋੜ ਦਾ ਸੀ ਤੇ ਖਰਚਾ ਕਿੰਨਾ ਕੀਤਾ, 1768 ਕਰੋੜ, ਜਿਹੜਾ ਕੇਵਲ ਤੇ ਕੇਵਲ 63% ਬਣਦਾ ਹੈ ਅਤੇ ਜਿਹੜੀ ਇਨ੍ਹਾਂ ਦੀ 2003-04 ਦੀ ਪਲਾਨ ਸੀ, ਉਹ 2822 ਕਰੋੜ ਦੀ ਸੀ ਅਤੇ ਖਰਚ 1587 ਕਰੋੜ ਰੁਪਿਆ ਕੀਤਾ, ਇਹ ਕੇਵਲ ਤੇ ਕੇਵਲ 56% ਖਰਚ ਕੀਤਾ ਗਿਆ। 2004-05 ਦੀ 3480 ਕਰੋੜ ਦੀ ਤੇ ਖਰਚ ਕਿੰਨਾ ਕੀਤਾ 1960 ਕਰੋੜ, ਉਹ ਵੀ 56% ਖਰਚ ਕੀਤਾ। 2005-06 ਅਤੇ 2006-07 ਦੀ ਪਲਾਨ ਵਿੱਚ ਵੀ ਇਨ੍ਹਾਂ ਦੇ ਇਹੀ ਹਾਲਾਤ ਰਹੇ। ਸ਼੍ਰੋਮਣੀ ਅਕਾਲੀ ਦਲ - ਭਾਰਤੀ ਜਨਤਾ ਪਾਰਟੀ ਦਾ ਜਦੋਂ 2007 ਵਿੱਚ ਰਾਜ ਭਾਗ ਆਇਆ ਹੈ, ਉਦੋਂ ਸਭ ਤੋਂ ਪਹਿਲੀ ਪਲਾਨ 5111 ਕਰੋੜ ਰੁਪਏ ਦੀ ਸੀ। ਜਿਸ ਵਿਚੋਂ 98.30% ਲਾਗੂ ਹੋਈ। ਸਾਲ 2008-09 ਦੀ 6210 ਦੀ ਸੀ, 111% ਪਲਾਨ ਲਾਗੂ ਹੋਈ। ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਇਨ੍ਹਾਂ ਨੇ ਸਾਲ 2002 ਵਿੱਚ 2793 ਕਰੋੜ ਦੀ ਪਲਾਨ ਸ਼ੁਰੂ ਕੀਤੀ ਸੀ ਅਤੇ ਆਪਣੇ ਪੰਜਾਂ ਸਾਲਾਂ ਵਿੱਚ ਕੇਵਲ ਤੇ ਕੇਵਲ 1200 ਕਰੋੜ ਰੁਪਏ ਦਾ ਵਾਧਾ ਕੀਤਾ ਜਦ ਕਿ ਸ਼੍ਰੋਮਣੀ ਅਕਾਲੀ ਦਲ - ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ 5,000 ਕਰੋੜ ਦੀ ਸ਼ੁਰੂ ਕਰਕੇ 11,520 ਕਰੋੜ ਰੁਪਏ ਦੀ ਸਾਲ 2011-12 ਦੀ ਪਲਾਨ ਲਿਆਂਦੀ। ਸਾਢੇ ਛੇ ਹਜ਼ਾਰ ਕਰੋੜ ਰੁਪਏ ਦਾ ਉਸ ਪਲਾਨ ਵਿੱਚ, ਡਬਲ ਨਾਲੋਂ ਵੀ ਵੱਧ ਵਾਧਾ ਕੀਤਾ। ਸਾਲ 2012-13 ਦੀ ਪਲਾਨ 14,000 ਕਰੋੜ ਦੀ ਸੀ, ਉਹ ਵੀ ਕਰੀਬ 73% ਲਾਗੂ ਹੋਈ।

ਡਿਪਟੀ ਸਪੀਕਰ ਸਾਹਿਬ, ਇਥੇ ਸਰਦਾਰ ਲਾਲ ਸਿੰਘ ਕਰਜ਼ੇ ਦੀ ਗੱਲ ਕਰਕੇ ਗਏ ਹਨ। ਇੱਕ ਕਰਜ਼ਾ ਉਹ ਹੁੰਦਾ ਹੈ ਕਿ ਜੇਕਰ ਕਿਸੇ ਕੋਲ ਸਾਰੇ ਸਰੋਤ ਕੇਵਲ 10,000 ਦੇ ਹੀ ਹੋਣ ਅਤੇ ਉਹ ਆਪਣੀ ਆਮਦਨ ਜਾਂ ਆਪਣੇ ਸਰੋਤਾਂ ਤੋਂ ਵੱਧ ਕਰਜ਼ਾ ਲੈ ਲਏ, ਉਹ ਗਲਤ ਹੈ। ਇਨ੍ਹਾਂ ਦੇ ਸਮੇਂ ਕੀ ਸੀ? ਸਾਲ 2002-03 ਵਿੱਚ ਜਿਹੜੀ ਜੀ.ਐਸ.ਡੀ.ਪੀ. ਕੁੱਲ ਘਰੇਲੂ ਉਤਪਾਦ ਸੀ, ਉਹ 38,460 ਕਰੋੜ ਸੀ। ਉਸ ਸਮੇਂ ਜਿਹੜਾ ਕਰਜ਼ਾ ਸੀ 46.76% ਸੀ। ਸਾਲ

2003-04 ਵਿੱਚ ਇਹ 48.11% ਹੋ ਗਿਆ ਜੋ ਕਿ ਟੋਟਲ ਜੀ.ਐਸ.ਡੀ.ਪੀ. ਦਾ ਸੀ ਅਤੇ ਸਾਲ 2004-05 ਵਿੱਚ 49.10% ਕਰਜ਼ਾ ਸੀ। ਸਾਲ 2005-06 ਵਿੱਚ ਜੇਕਰ ਇਨ੍ਹਾਂ ਦਾ ਟੋਟਲ ਕਰਜ਼ਾ ਦੇਖਿਆ ਜਾਵੇ ਤਾਂ ਉਹ 46.32% ਸੀ। ਸ਼੍ਰੋਮਣੀ ਅਕਾਲੀ ਦਲ - ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ, ਟੋਟਲ ਜੀ.ਐਸ.ਡੀ.ਪੀ. ਦੇ ਮੁਤਾਬਿਕ ਸਾਲ 2007-08 ਵਿੱਚ 36.77%, ਸਾਲ 2008-09 ਦਾ 35.54%, ਸਾਲ 2009-10 ਦਾ 34.42%, ਸਾਲ 2010-11 ਦਾ 33.06% ਅਤੇ ਸਾਲ 2011-12 ਦਾ 32.41% ਹੈ। ਡਿਪਟੀ ਸਪੀਕਰ ਸਾਹਿਬ, ਸਾਲ 2012-13 ਵਿੱਚ 32.36% ਅਤੇ ਸਾਲ 2013-14 ਵਿੱਚ 32.24% ਹੈ। ਤੇਰਵੇਂ ਵਿਤ ਕਮਿਸ਼ਨ ਨੇ ਕਰਜ਼ੇ ਦੀ ਹੱਦ ਟੋਟਲ ਜੀ.ਐਸ.ਡੀ.ਪੀ. ਦੀ 42.05% ਰੱਖੀ ਸੀ, ਉਸ ਦੇ ਅਗੇਂਸਟ ਸਾਡਾ ਕਰਜ਼ਾ 32.41% ਸੀ। ਅਸੀਂ ਸਰੋਤ ਪੈਦਾ ਕੀਤੇ ਹਨ ਅਤੇ ਆਮਦਨ ਵਧਾਈ ਹੈ। ਉਸ ਮੁਤਾਬਿਕ ਜੇਕਰ ਕਰਜ਼ੇ ਦੀ ਹੱਦ ਵਧੀ ਹੈ, ਕਰਜ਼ੇ ਦੀ ਰਕਮ ਵਧੀ ਹੈ ਤਾਂ ਇਹ ਕੋਈ ਚਿੰਤਾ ਵਾਲੀ ਗੱਲ ਨਹੀਂ ਹੈ। ਸਰਦਾਰ ਲਾਲ ਸਿੰਘ ਫਿਗਰਾਂ ਪੜ੍ਹ ਕੇ ਗਏ ਸਨ, ਇਨ੍ਹਾਂ ਨੇ 1,37,556 ਕਰੋੜ ਦਾ ਕਰਜ਼ਾ ਤਾਂ ਦੱਸ ਦਿੱਤਾ ਪਰ ਜੀ.ਐਸ.ਡੀ.ਪੀ. ਨਹੀਂ ਦੱਸੀ ਕਿ ਉਸ ਮੁਤਾਬਿਕ ਕਿੰਨਾ ਬਣਦਾ ਹੈ। ਇਸ ਦੇ ਨਾਲ ਹੀ ਵਿਤੀ ਘਾਟੇ ਦੀ ਗੱਲ ਕਰਕੇ ਗਏ ਸਨ। ਇਨ੍ਹਾਂ ਦੇ ਰਾਜ ਵੇਲੇ ਸਾਲ 2002-03 ਵਿੱਚ ਵਿਤੀ ਘਾਟਾ 5.36%, ਸਾਲ 2003-04 ਵਿੱਚ 3.42%, ਸਾਲ 2004-05 ਵਿੱਚ 4.25%, ਸਾਲ 2005-06 ਵਿੱਚ 2.44% ਅਤੇ ਸਾਲ 2006-07 ਵਿੱਚ 3.45% ਸੀ। ਡਿਪਟੀ ਸਪੀਕਰ ਸਾਹਿਬ, ਜੇਕਰ ਮੈਂ ਸਾਰਾ ਪੜ੍ਹਾਂਗਾ ਤਾਂ ਟਾਈਮ ਲੱਗ ਜਾਵੇਗਾ। ਮੈਂ ਸਾਲ 2014-15 ਦਾ ਪੜ੍ਹ ਦਿੰਦਾ ਹਾਂ ਜਾਂ ਸਾਲ 2013-14 ਦਾ ਦੱਸ ਦਿੰਦਾ ਹਾਂ। ਹਿੰਦੁਸਤਾਨ ਦਾ ਜਿਹੜਾ ਤੇਰਵਾਂ ਫਾਈਨਾਂਸ ਕਮਿਸ਼ਨ ਸੀ, ਉਸ ਨੇ ਪੰਜਾਬ ਵਾਸਤੇ 3% ਟਾਰਗੈਟ ਰੱਖਿਆ ਸੀ ਪਰੰਤੂ ਜਿਹੜਾ ਅਸੀਂ ਅਚੀਵ ਕੀਤਾ ਹੈ, ਉਹ 2.58% ਹੈ। ਜਿਹੜਾ ਸਾਨੂੰ ਟਾਰਗੈਟ ਦਿੱਤਾ ਗਿਆ ਸੀ, ਉਸ ਤੋਂ ਵੀ ਕਰੀਬ ਢਾਈ ਪਰਸੈਂਟ ਘੱਟ ਸਾਡਾ ਵਿਤੀ ਘਾਟਾ ਹੈ। ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਸਰਕਾਰ ਦਾ ਕੰਮ ਕਾਜ ਦੇਖਣਾ ਹੋਵੇ ਤਾਂ ਦੇਖਿਆ ਜਾਂਦਾ ਹੈ ਕਿ ਉਸ ਨੇ ਵੱਖ ਵੱਖ ਖੇਤਰਾਂ ਵਿੱਚ ਐਲੋਕੇਸ਼ਨ ਕਿੰਨੀ ਕੀਤੀ ਹੈ। ਫੰਡ ਕਿੰਨੇ ਜਾਰੀ ਕੀਤੇ ਹਨ ਅਤੇ ਕੰਮ ਕੀ ਕੀਤਾ ਹੈ। ਦੋ ਸੈਕਟਰ ਮੇਨ ਹਨ। ਇੱਕ ਸੋਸ਼ਲ ਸਰਵਿਸਿਜ਼ ਤੇ ਦੂਜਾ ਇਕਨਾਮਿਕ ਸਰਵਿਸਿਜ਼।

ਸਮਾਜਿਕ ਸੇਵਾਵਾਂ ਅਤੇ ਆਰਥਿਕ ਸੇਵਾਵਾਂ ਜੋ ਹਨ, ਉਨ੍ਹਾਂ ਵਾਸਤੇ ਜੇ ਇਨ੍ਹਾਂ ਦਾ 2002-03 ਦਾ ਬਜਟ ਦੇਖੀਏ, ਉਸ ਵਿੱਚ ਕੇਵਲ ਤੇ ਕੇਵਲ 3238 ਕਰੋੜ ਰੁਪਏ ਰੱਖੇ ਗਏ, ਅਖੀਰ ਵਿੱਚ ਸਾਲ 2006-07 ਵਿੱਚ ਜਦੋਂ ਇਹ ਬਜਟ ਪੇਸ਼ ਕਰਕੇ ਗਏ ਹਨ, ਕੇਵਲ ਤੇ ਕੇਵਲ 4104 ਕਰੋੜ ਰੁਪਏ ਇਨ੍ਹਾਂ ਨੇ ਸੋਸ਼ਲ ਸਰਵਿਸਿਜ਼ ਵਾਸਤੇ ਫੰਡ ਜਾਰੀ ਕੀਤੇ ਸੀ। ਅਸੀਂ ਸਾਲ 2007-08 ਵਿੱਚ 4334 ਕਰੋੜ ਰੁਪਏ ਨਾਲ ਸ਼ੁਰੂਆਤ ਕੀਤੀ ਤੇ ਸਾਲ 2013-14 ਦਾ ਜੋ ਬਜਟ ਅਨੁਮਾਨ ਹੈ, ਜੋ ਹੁਣ 31.3.2014 ਤੱਕ ਮੁਕੰਮਲ ਹੋਏ ਹਨ, ਉਸ ਵਿੱਚ ਸਮਾਜਿਕ ਸੇਵਾਵਾਂ ਖੇਤਰ ਵਿੱਚ 18115 ਕਰੋੜ ਰੁਪਏ ਜਾਰੀ ਕੀਤੇ ਹਨ। ਇਹ ਸਰਕਾਰੀ ਅੰਕੜੇ ਹਨ। ਮੇਰੇ ਨਹੀਂ ਹਨ। ਇਸੇ ਤਰ੍ਹਾਂ ਆਰਥਿਕ ਸੇਵਾਵਾਂ ਵਿੱਚ ਇਨ੍ਹਾਂ ਨੇ ਸਾਲ 2002-03 ਵਿੱਚ 2687 ਕਰੋੜ ਰੁਪਏ ਜਾਰੀ ਕੀਤੇ। ਸਾਲ 2006-07 ਵਿੱਚ ਅਖੀਰਲਾ ਬਜਟ ਜਦੋਂ ਇਨ੍ਹਾਂ ਦਾ ਪੇਸ਼ ਹੋਇਆ ਤਾਂ 3773 ਕਰੋੜ ਰੁਪਏ ਖਰਚ ਹੋਏ। ਅਸੀਂ 5479 ਕਰੋੜ ਰੁਪਏ ਦੇ ਨਾਲ ਸਾਲ 2007 ਵਿੱਚ ਸ਼ੁਰੂਆਤ ਕੀਤੀ, ਹੁਣ ਜਿਹੜਾ ਸਾਲ 2013-14 ਕੰਪਲੀਟ ਹੋਇਆ ਹੈ, ਇਸ ਵਿੱਚ 13,796 ਕਰੋੜ ਰੁਪਏ ਇਸ ਖੇਤਰ ਤੇ ਖਰਚ ਕੀਤੇ ਹਨ।

ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਵਿੱਚ ਕਿਸਾਨਾਂ ਨੂੰ 4500 ਕਰੋੜ ਰੁਪਏ ਦੀ ਪਾਵਰ ਸਬਬਿਡੀ ਵੀ ਦਿੰਦੇ ਹਾਂ। ਇਨ੍ਹਾਂ ਦਾ ਸਾਲ 2006-07 ਦਾ ਜੋ ਸੀ, ਦੋਨੋਂ ਸਬਸਿਡੀਆਂ ਨੂੰ ਮਿਲਾ ਕੇ 7877 ਕਰੋੜ ਰੁਪਏ ਦਾ ਖਰਚਾ ਕੀਤਾ ਗਿਆ। ਅਸੀਂ ਹੁਣ ਤੱਕ 31,911 ਕਰੋੜ ਰੁਪਏ ਇਸ ਤੇ ਖਰਚ ਕੀਤੇ ਹਨ। ਚਾਰ ਗੁਣਾ ਵੱਧ ਇਸ ਖੇਤਰ ਵਿੱਚ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਖਰਚ ਕੀਤੇ ਹਨ।

ਡਿਪਟੀ ਸਪੀਕਰ ਸਾਹਿਬ, ਹਰ ਚੀਜ਼ ਵਿੱਚ ਵਾਧਾ ਕੀਤਾ ਹੈ। ਇਨਫ੍ਰਾਸਟ੍ਰਕਚਰ ਦੀ ਗੱਲ ਕਰ ਲਈਏ। ਜਿਹੜਾ ਬੁਨਿਆਦੀ ਢਾਂਚਾ ਹੈ, ਹਰੇਕ ਰਾਜ ਦੀ ਸਰਕਾਰ ਦੇ ਬੁਨਿਆਦੀ ਢਾਂਚੇ ਤੋਂ ਪਤਾ ਲਗਦਾ ਹੈ ਕਿ ਸਰਕਾਰ ਨੇ ਉਥੇ ਬੁਨਿਆਦੀ ਢਾਂਚਾ ਕਿਵੇਂ ਦਾ ਖੜ੍ਹਾ ਕੀਤਾ ਹੈ। ਉਸ ਤੇ ਖਰਚ ਕਿੰਨਾ ਕੁ ਕੀਤਾ ਹੈ। ਇਨ੍ਹਾਂ ਦੀ 2002-03 ਦੀ ਪਲਾਨ ਵਿੱਚ ਇਨਫ੍ਰਾਸਟ੍ਰਕਚਰ ਤੇ ਜੋ ਖਰਚਾ ਕੀਤਾ ਗਿਆ ਹੈ, ਕੈਪੀਟਲ ਐਕਸਪੈਂਡੀਚਰ 420 ਕਰੋੜ ਰੁਪਏ ਹੈ। ਇੱਥੇ ਸਰਦਾਰ ਲਾਲ ਸਿੰਘ ਜੀ ਗੱਲ ਕਰਕੇ ਗਏ ਹਨ। ਸਾਲ 2003-04 ਵਿੱਚ ਕੇਵਲ ਤੇ ਕੇਵਲ 664 ਕਰੋੜ ਰੁਪਏ ਖਰਚੇ, ਸਾਲ 2004-05 ਵਿੱਚ 761

ਕਰੋੜ ਰੁਪਏ ਖਰਚੇ। ਇਨ੍ਹਾਂ ਦੀ ਪੰਜਾਂ ਸਾਲਾਂ ਦੀ ਸਲਾਨਾ ਐਵਰੇਜ 1189 ਕਰੋੜ ਰੁਪਏ ਆਉਂਦੀ ਹੈ। ਦੂਜੇ ਬੰਨੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਾਲ 2011-12 ਤੱਕ ਪੰਜਾਂ ਸਾਲਾਂ ਵਿੱਚ ਸਲਾਨਾ ਐਵਰੇਜ 2239.63 ਕਰੋੜ ਰੁਪਏ ਦੀ ਬਣਦੀ ਹੈ। ਇਹ ਇਨ੍ਹਾਂ ਤੋਂ ਦੁਗਣੀ ਸਲਾਨਾ ਐਵਰੇਜ ਬਣਦੀ ਹੈ। ਡਿਪਟੀ ਸਪੀਕਰ ਸਾਹਿਬ, ਇਥੇ ਦੋ ਤਿੰਨ ਵੀਰਾਂ ਨੇ ਗੱਲ ਕੀਤੀ ਹੈ ਕਿ ਚੋਣਾਂ ਹੋ ਕੇ ਹਟੀਆਂ ਹਨ। ਪਹਿਲਾਂ ਤਾਂ ਸਾਲ 2012 ਵਿੱਚ ਜੋ ਇਨ੍ਹਾਂ ਨਾਲ ਹੋਈ, ਉਸ ਬਾਰੇ ਕਿਸੇ ਨੂੰ ਭੁਲੇਖਾ ਨਹੀ। ਜਿਹੜੀ ਸਾਲ 2014 ਵਿੱਚ ਸਮੁੱਚੇ ਹਿੰਦੁਸਤਾਨ ਵਿੱਚ ਕਾਂਗਰਸ ਪਾਰਟੀ ਨਾਲ ਹੋਈ ਹੈ, ਉਹ ਇਤਿਹਾਸ ਬਣ ਗਿਆ ਹੈ ਅਤੇ ਖਾਸ ਕਰਕੇ ਜਿਹੜੀ ਪੰਜਾਬ ਵਿੱਚ ਹੋਈ ਹੈ, ਅੱਠਾਂ ਵਿੱਚੋਂ ਇਹ ਤਿੰਨਾਂ ਸੀਟਾਂ ਤੇ ਆ ਗਏ ਕਿਉਂਕਿ ਲੋਕਾਂ ਲਈ ਕੀਤਾ ਕੁਝ ਨਹੀਂ। ਅੱਠਾਂ ਤੋਂ ਇਹ ਤਿੰਨਾਂ ਤੇ ਆ ਗਏ।

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਧਰਮਸੋਤ ਜੀ।

**ਸਰਦਾਰ ਸਾਧੂ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਬਜਟ ਤੇ ਬੋਲ ਰਹੇ ਹਨ ਜਾਂ ਇਲੈਕਸ਼ਨਾਂ ਦਾ ਰਿਜ਼ਲਟ ਦੱਸ ਰਹੇ ਹਨ। (ਵਿਘਨ..ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਸਾਹਿਬ, ਤੁਸੀਂ ਬਜਟ ਤੇ ਬੋਲੋ। (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਪ੍ਰਾਪਤੀਆਂ ਦੀ ਗੱਲ ਕੀਤੀ ਹੈ। ਇਨ੍ਹਾਂ ਪ੍ਰਾਪਤੀਆਂ ਦੇ ਆਧਾਰ ਤੇ ਹੀ ਅਸੀਂ ਵਿਧਾਨ ਸਭਾ ਦੇ ਵਿਚ ਜਿੱਤ ਕੇ ਆਏ ਹਾਂ। ਡਿਪਟੀ ਸਪੀਕਰ ਸਾਹਿਬ, ਅਸੀਂ ਹਰੇਕ ਕੰਮ ਵਿਚ ਪ੍ਰਾਪਤੀ ਕੀਤੀ ਹੈ ਅਤੇ ਸਾਨੂੰ ਉਨ੍ਹਾਂ ਤੇ ਮਾਣ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ (ਬੈਠੇ ਬੈਠੇ) :** ਨਸ਼ਿਆਂ ਦੀ ਪ੍ਰਾਪਤੀ ਕੀਤੀ ਹੈ (ਵਿਘਨ..ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਮੇਰਾ ਖਿਆਲ ਹੈ ਕਿ ਤੇਰੇ ਹੀ ਠੇਕੇ ਸਭ ਤੋਂ ਵੱਧ ਹਨ। (ਵਿਘਨ...ਸ਼ੋਰ) ਜਿਹੜੇ ਸਟੇਟ ਦੇ ਆਪਣੇ ਟੈਕਸ ਰੈਵੇਨਿਊ ਹਨ, ਤੁਸੀਂ ਹੈਰਾਨ ਹੋ ਜਾਵੋਗੇ ਕਿ ਇਨ੍ਹਾਂ ਦੇ

ਪੰਜਾਂ ਸਾਲਾਂ ਦੀ ਸਾਲਾਨਾ ਐਵਰੇਜ ਕੱਢੀਏ ਤਾਂ ਉਹ ਹੈ 13.77 ਫੀਸਦੀ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਪਿਛਲੇ ਪੰਜ ਸਾਲਾਂ ਦੀ 2007 ਤੋਂ ਲੈ ਕੇ 2012 ਤੱਕ ਦੀ 16.43 ਫੀਸਦੀ ਹੈ। 2012-13 ਵਿਚ 19.89 ਫੀਸਦੀ , 2013-14 ਵਿਚ 16.89 ਫੀਸਦੀ ਅਤੇ ਹੁਣ 2014-15 ਦੀ 18.28 ਫੀਸਦੀ ਆਉਣ ਦੀ ਸੰਭਾਵਨਾ ਹੈ। ਇਸੇ ਤਰ੍ਹਾਂ ਹੀ ਵੈਟ ਹੈ। ਇਨ੍ਹਾਂ ਦੇ ਵੇਲੇ ਪੰਜਾਂ ਸਾਲਾਂ ਵਿਚ ਜਿਹੜੀ ਟੋਟਲ ਇਨਕਰੀਜ਼ ਹੋਈ ਹੈ, ਉਹ 13.89 ਫੀਸਦੀ ਹੈ ਅਤੇ ਸਾਡੀ ਪਿਛਲੇ ਪੰਜ ਸਾਲਾਂ ਵਿਚ 19.09 ਫੀਸਦੀ ਅਤੇ ਹੁਣ ਜਿਹੜਾ 2013-14 ਦੇ ਰਿਵਾਇਜ਼ਡ ਐਸਟੀਮੇਟ ਹੋਏ ਹਨ, ਉਹ 12.28 ਫੀਸਦੀ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਜਿਹੜੀ ਟੈਕਸ ਕੁਲੈਕਸ਼ਨ ਸੀ, ਉਹ 3 ਹਜ਼ਾਰ ਕਰੋੜ ਸੀ ਅਤੇ ਇਹ ਆਪਣੇ ਪੰਜ ਸਾਲਾਂ ਵਿਚ 5 ਹਜ਼ਾਰ ਕਰੋੜ ਤੇ ਪਹੁੰਚੇ ਸਨ। ਕੇਵਲ 2 ਹਜ਼ਾਰ ਕਰੋੜ ਦਾ ਵਾਧਾ ਕੀਤਾ ਸੀ ਪਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ 2007 ਤੋਂ 2012 ਤੱਕ ਪੰਜ ਸਾਲਾਂ ਵਿਚ 5 ਹਜ਼ਾਰ ਕਰੋੜ ਤੋਂ ਸ਼ੁਰੂ ਕਰਕੇ 12 ਹਜ਼ਾਰ 237 ਕਰੋੜ ਤੇ ਲਿਆਂਦਾ ਹੈ। 7 ਹਜ਼ਾਰ ਕਰੋੜ ਦਾ ਵਾਧਾ ਕੀਤਾ ਹੈ। ਕਿਥੇ ਦੋ ਹਜ਼ਾਰ ਕਰੋੜ ਦਾ ਵਾਧਾ ਅਤੇ ਕਿਥੇ 7 ਹਜ਼ਾਰ ਕਰੋੜ ਦਾ ਵਾਧਾ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਹੁਣ 2013-14 ਵਿਚ ਟੈਕਸ ਕੁਲੈਕਸ਼ਨ 19 ਹਜ਼ਾਰ 252.48 ਕਰੋੜ ਦੀ ਹੋ ਚੁੱਕੀ ਹੈ। ਇਹ ਸਾਡੀਆਂ ਪ੍ਰਾਪਤੀਆਂ ਹਨ। ਐਕਸਾਈਜ਼ ਦੇ ਵਿਚ ਜੇਕਰ ਇਨ੍ਹਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਦੀ ਸਾਲਾਨਾ ਇਨਕਰੀਜ਼ 0.51 ਫੀਸਦੀ ਸੀ ਅਤੇ 2002-03 ਦੀ 5.8 ਫੀਸਦੀ, 2003-04 ਦੀ 2.37 ਫੀਸਦੀ, 2004-05 ਦੀ 1.63 ਫੀਸਦੀ, 2005-06 ਦੀ 5.65 ਫੀਸਦੀ ਰਹੀ ਹੈ। ਪਰ 2006-07 ਵਿਚ ਪਤਾ ਨਹੀਂ ਕਿਸ ਦੇ ਨਾਲ ਸੌਦਾ ਹੋ ਗਿਆ। ਸ਼ਾਇਦ ** ** ਨਾਲ ਸੌਦਾ ਹੋਇਆ। ਅੱਜ ਤਾਂ ਉਹ ਨਹੀਂ ਰਹੇ, ਪਤਾ ਨਹੀਂ ਕੀ ਗੇਮ ਖੇਡੀ। ਇਹ ਇਨਕਰੀਜ਼ ਦੀ ਜਗ੍ਹਾ ਡਿਕਰੀਜ਼ ਹੋ ਗਿਆ। 12.78 ਫੀਸਦੀ ਘਾਟਾ ਪੈ ਗਿਆ। (ਵਿਘਨ...ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ, ਸਰਦਾਰ ਬਲਬੀਰ ਸਿੰਘ ਸਿੱਧੂ ਅਤੇ ਸਰਦਾਰ ਸਾਧੂ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਬੈਠੇ ਹੋਏ ਬੋਲ ਰਹੇ ਸਨ, ਜੋ ਕਿ ਸਦਨ ਵਿਚ ਕਾਫੀ ਸ਼ੋਰ ਹੋਣ ਕਾਰਨ ਸਾਫ਼ ਸੁਣਾਈ ਨਹੀਂ ਦਿੱਤਾ।)

---

**Expunged as ordered by the Chair.

**ਮਾਨਯੋਗ ਡਿਪਟੀ ਸਪੀਕਰ :** ਇਹ ਨਾਮ ਐਕਸਪੰਜ ਕਰ ਦਿੱਤੇ ਜਾਣ ਜੀ। ਵਲਟੋਹਾ ਸਾਹਿਬ, ਪਲੀਜ਼ ਕਿਸੇ ਦਾ ਨਾਮ ਨਾ ਲਓ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਡਿਪਟੀ ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੇਲੇ ਸਰਕਾਰੀ ਖਜ਼ਾਨੇ ਨੂੰ ਕੋਈ ਘਾਟਾ ਨਹੀਂ ਹੋਇਆ। ਜੇਕਰ ਅਸੀਂ ਕਿਸੇ ਨੂੰ ਕੋਈ ਰਿਆਇਤ ਦਿੱਤੀ ਹੋਵੇ, ਕਿਸੇ ਨਾਲ ਅੰਦਰ ਵੜ੍ਹ ਕੇ ਕੋਈ ਗੇਮ ਖੇਡੀ ਹੋਵੇ ਤਾਂ ਸਾਨੂੰ ਕਹਿਣ ਪਰ ਇਨ੍ਹਾਂ ਨੇ ਗੇਮ ਖੇਡੀ ਅਤੇ ਸਰਕਾਰੀ ਖਜ਼ਾਨੇ ਵਿਚ ਇਨਕਰੀਜ਼ ਦੀ ਜਗ੍ਹਾ ਡਿਕਰੀਜ਼ ਆ ਗਈ ਅਤੇ ਘਾਟਾ ਦਿਖਾ ਦਿੱਤਾ ਅਤੇ ਘਾਟਾ ਵੀ ਕਿੰਨਾ ਸੀ, ਉਹ ਸੀ 12.78%। ਕਰੀਬ 13% ਦਾ ਘਾਟਾ ਪਿਛਲੇ ਸਾਲ ਨਾਲੋਂ ਪਿਆ ਹੈ। ਇਹ ਕੀ ਗੱਲਾਂ ਕਰਦੇ ਹਨ। ਇਨ੍ਹਾਂ ਨੂੰ ਕੋਈ ਅਧਿਕਾਰ ਨਹੀਂ। ਜਿਹੜਾ ਅਧਿਕਾਰ ਹੈ ਮੇਰਾ ਖਿਆਲ ਹੈ ਕਿ ਆਉਣ ਵਾਲੇ ਸਮੇਂ ਵਿੱਚ ਉਹ ਵੀ ਇਨ੍ਹਾਂ ਤੋਂ ਖੋਹ ਲੈਣਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਪੰਜਾਂ ਸਾਲਾਂ ਦੀ ਜਿਹੜੀ ਇਨਕਰੀਜ਼ ਹੈ, ਉਹ ਮੈਂ ਦੱਸਦਾ ਹਾਂ ਕਿ 0.51% ਹੈ। ਜਿਹੜੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਇਨਕਰੀਜ਼ ਹੈ, ਉਹ ਹੈ 15.69%, ਕਰੀਬ 16% ਹੈ। ਕਿੱਥੇ ਅੱਧਾ ਪਰਸੈਂਟ ਅਤੇ ਕਿੱਥੇ 16 ਪਰਸੈਂਟ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਘੱਟੋ-ਘੱਟ ਜਿਹੜੀਆਂ ਸਰਕਾਰ ਦੀਆਂ ਪ੍ਰਾਪਤੀਆਂ ਹਨ, ਉਸ ਦੀ ਸ਼ਲਾਘਾ ਹੋਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਹੜਾ ਸਾਲ 2013-14 ਲੰਘਿਆ ਹੈ, ਇਸ ਦੀ ਪ੍ਰਾਪਤੀ 20.05% ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਅੱਜ ਮੇਰੇ ਵੀਰ ਨੇ ਬਹੁਤ ਵਧੀਆ ਪੁਆਇੰਟ ਰੇਜ਼ ਕੀਤਾ ਹੈ ਕਿ ਅਸੀਂ ਬੜੀ ਘੱਟ ਕੁਲੈਕਸ਼ਨ ਕੀਤੀ ਹੈ ਪਰ ਇਨ੍ਹਾਂ ਨੂੰ ਇਹ ਪੁੱਛੋ ਕਿ ਗੋਬਿੰਦਗੜ੍ਹ ਵਿੱਚ ਕਿੰਨੀਆਂ ਮਿੱਲਾਂ ਬੰਦ ਹੋਈਆਂ ਹਨ। ਟੈਕਸਾਂ ਕਾਰਨ ਪੰਜਾਬ ਦਾ ਕਿੰਨਾ ਟਰੇਡ ਬਾਹਰਲੇ ਸੂਬਿਆਂ ਵਿੱਚ ਗਿਆ ਹੈ।

**ਮਾਨਯੋਗ ਡਿਪਟੀ ਸਪੀਕਰ :** ਜਦੋਂ ਤੁਹਾਡੀ ਵਾਰੀ ਆਵੇਗੀ, ਤੁਸੀਂ ਉਦੋਂ ਗੱਲ ਕਰ ਲਿਉ।

**ਸਰਦਾਰ ਬਲਬੀਰ ਸਿੰਘ ਸਿੱਧੂ :** ਪਰ ਜੇ ਅੱਜ ਟੈਕਸਾਂ ਵਿੱਚ ਲੋਕਾਂ ਨੂੰ ਰਿਆਇਤ ਨਹੀਂ ਦੇਵਾਂਗੇ ਤਾ ਬਹੁਤ ਮਾੜਾ ਹੈ। ਤੁਸੀਂ ਲੋਕਾਂ ਨੂੰ ਲੁੱਟਣ ਲੱਗੇ ਹੋਏ

ਹੋ, ਕਮਾਈ ਕਰਨ ਲੱਗੇ ਹੋਏ ਹੋ।

**ਮਾਨਯੋਗ ਡਿਪਟੀ ਸਪੀਕਰ :** ਪਲੀਜ਼ ਬੈਠ ਜਾਉ। ਜਦੋਂ ਤੁਹਾਡੀ ਵਾਰੀ ਆਵੇਗੀ, ਤੁਸੀਂ ਉਦੋਂ ਗੱਲ ਕਰ ਲੈਣਾ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਹਰ ਚੀਜ਼ ਦਾ ਕੰਪੇਅਰ ਹੁੰਦਾ ਹੈ। ਜਿਹੜੇ ਪੰਜਾਬ ਦੇ ਗਰੋਥ ਰੇਟ ਹਨ, ਜੇ ਭਾਰਤ ਸਰਕਾਰ, ਜਿਸ ਕੋਲ ਬਹੁਤ ਵੱਡਾ ਖਜ਼ਾਨਾ ਹੈ, ਉਸ ਨਾਲ ਕੰਪੇਅਰ ਕਰੀਏ ਤਾਂ ਸਾਡੀ ਹਾਲਤ ਕੀ ਹੈ? ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਸਮੇਂ 2002-07 ਤੱਕ ਗੌਰਮਿੰਟ ਆਫ ਇੰਡੀਆ ਦੀ ਸਾਲਾਨਾ ਐਵਰੇਜ 7.82 ਸੀ ਅਤੇ ਇਨ੍ਹਾਂ ਦੀ 5.12 ਸੀ। ਜਿਹੜੀ ਸਾਡੇ ਟਾਈਮ ਪਿਛਲੇ 2007-12 ਤੱਕ ਦੇ ਸਮੇਂ ਦੀ ਐਵਰੇਜ ਰਹੀ ਹੈ, ਉਹ 8.05 ਸੀ ਅਤੇ ਅਚੀਵ ਕੀਤਾ ਹੈ 6.85, 2013-14 ਵਿੱਚ ਭਾਰਤ ਸਰਕਾਰ ਦੀ ਐਵਰੇਜ 4.74 ਹੈ ਅਤੇ ਸਾਡੀ 5.25 ਹੈ। ਡਿਪਟੀ ਸਪੀਕਰ ਸਾਹਿਬ, ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਸਟੇਟ ਦੇ ਨਾਲ ਕਈ ਮਸਲਿਆਂ ਤੇ ਧੱਕਾ ਵੀ ਹੁੰਦਾ ਹੈ। ਸਭ ਤੋਂ ਵੱਧ ਟੈਕਸ ਦੇਣ ਵਾਲੀ ਜਿਹੜੀ ਸਟੇਟ ਹੈ, ਜਿੱਥੋਂ ਭਾਰਤ ਸਰਕਾਰ ਸਭ ਤੋਂ ਵੱਧ ਰੈਵੇਨਿਊ ਲੈ ਕੇ ਜਾਂਦੀ ਹੈ, ਉਸ ਨੂੰ ਜਿਹੜਾ ਵਾਪਸੀ ਸ਼ੇਅਰ ਮਿਲਦਾ ਹੈ, ਉਹ ਬਹੁਤ ਘੱਟ ਹੁੰਦਾ ਹੈ ਅਤੇ ਜਿਸ ਤਰੀਕੇ ਨਾਲ ਹੁੰਦਾ ਵੀ ਹੈ, ਜਿਹੜੀਆਂ ਸ਼ਰਤਾਂ ਲਗਾਈਆਂ ਜਾਂਦੀਆਂ ਹਨ, ਉਹ ਪੰਜਾਬ ਸਰਕਾਰ ਨੂੰ ਸੂਤ ਨਹੀਂ ਬਹਿੰਦੀਆਂ। ਸਾਡੇ ਜਿਹੜੇ ਡਿਪਟੀ ਮੁੱਖ ਮੰਤਰੀ ਹਨ, ਉਨ੍ਹਾਂ ਦੀ ਜਿਹੜੀ ਸੋਚ ਹੈ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਥੱਲੇ ਸਾਡਾ ਸੂਬਾ ਪੰਜਾਬ ਤਰੱਕੀ ਕਰ ਰਿਹਾ ਹੈ। ਨਾ ਤਾਂ ਇੱਥੇ ਕੋਈ ਆਮਦਨ ਦੀ ਘਾਟ ਹੈ ਅਤੇ ਨਾ ਹੀ ਤਰੱਕੀ ਦੀ ਕੋਈ ਘਾਟ ਹੈ। ਮੈਂ ਖਾਸ ਤੌਰ ਤੇ ਜਿੱਥੇ ਵੱਖ-ਵੱਖ ਖੇਤਰ ਜਿਵੇਂ ਖੇਤੀ ਸੈਕਟਰ ਹੈ, ਬਿਜਲੀ ਸੈਕਟਰ ਹੈ ਜਾਂ ਹੋਰ ਹੈ....

**ਮਾਨਯੋਗ ਡਿਪਟੀ ਸਪੀਕਰ :** ਇੱਕ-ਦੋ ਮਿੰਟ ਵਿੱਚ ਖ਼ਤਮ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਚਾਹੇ ਹੈਲਥ ਸਰਵਿਸਿਜ਼ ਹਨ, ਕਿਸੇ ਵੀ ਪੱਖ ਤੋਂ ਸਰਕਾਰ ਨੇ ਕੋਈ ਕਮੀ ਨਹੀਂ ਰੱਖੀ ਪਰ ਸਭ ਤੋਂ ਦੁਖੀ ਲੋਕ ਉਹ ਹਨ, ਜਿਹੜੇ ਅਜ਼ਾਦ ਹਿੰਦੁਸਤਾਨ ਵਿੱਚ ਅੱਜ ਵੀ ਗੁਲਾਮ ਹਨ, ਜਿਹੜੇ ਕੰਡਿਆਲੀ ਤਾਰ ਤੋਂ ਪਾਰ ਖੇਤੀ ਕਰਦੇ ਹਨ। ਅੱਜ ਉਨ੍ਹਾਂ ਨਾਲ ਜੋ ਬੀਤਦੀ ਹੈ,

ਅੱਜ ਵੀ ਉਨ੍ਹਾਂ ਨੂੰ ਬੀ.ਐਸ.ਐਫ. ਅਧਿਕਾਰੀਆਂ ਦੀ ਖੁਸ਼ਾਮਦ ਕਰਕੇ, ਗੁਲਾਮੀ ਕਰਕੇ ਖੇਤੀ ਕਰਨੀ ਪੈ ਰਹੀ ਹੈ। ਖੇਤੀ ਕਰਨ ਵਾਸਤੇ ਵੀ ਉਨ੍ਹਾਂ ਨੂੰ ਸਾਰੇ ਦਿਨ ਵਿੱਚ 4-5 ਜਾਂ 6 ਘੰਟੇ ਦਿੱਤੇ ਜਾਂਦੇ ਹਨ। ਇਸ ਨਾਲ ਖੇਤੀ ਦਾ ਨੁਕਸਾਨ ਹੁੰਦਾ ਹੈ। ਉਨ੍ਹਾਂ ਲੋਕਾਂ ਦੀ ਹਾਲਤ ਸ਼ਾਇਦ ਸਾਡੇ ਬਾਰਡਰ ਵਾਲੇ ਐਮ.ਐਲ.ਏ. ਸਾਹਿਬਾਨ ਹੀ ਜਾਣਦੇ ਹਨ। ਜੇਕਰ ਉਨ੍ਹਾਂ ਦੀ ਬਾਂਹ ਫੜੀ ਅਤੇ ਉਨ੍ਹਾਂ ਦੇ ਜ਼ਖਮਾਂ ਤੇ ਮਲ੍ਹਮ ਲਗਾਈ ਅਤੇ ਉਨ੍ਹਾਂ ਦੀ ਮਾਨਸਿਕ ਪੀੜ ਨੂੰ ਦੂਰ ਕਰਨ ਦੀ ਕੋਸ਼ਿਸ਼ ਤਾਂ ਕੇਵਲ ਤੇ ਕੇਵਲ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤੀ। ਬਾਰਡਰ ਦੀ ਪੀੜਾ ਕੇਵਲ ਬਾਰਡਰ ਵਾਲੇ ਲੋਕ ਹੀ ਜਾਣਦੇ ਹਨ ਅਤੇ ਜਾਂ ਜਿਹੜਾ ਬਾਰਡਰ ਵੇਖ ਕੇ ਆਇਆ ਹੁੰਦਾ ਹੈ। ਦਿੱਲੀ ਬੈਠੇ ਹੋਏ ਕਿਸੇ ਨੂੰ ਵੀ ਨਹੀਂ ਪਤਾ। ਇਥੋਂ ਤੱਕ ਕਿ ਪੰਜਾਬ ਦੇ ਚੰਡੀਗੜ੍ਹ ਬੈਠੇ ਲੋਕਾਂ ਨੂੰ ਬਾਰਡਰ ਦੇ ਲੋਕਾਂ ਦੇ ਦੁੱਖ ਦਾ ਪਤਾ ਨਹੀਂ ਲਗਦਾ। ਸਾਲ 1999 ਵਿਚ ਜਦੋਂ ਸੈਂਟਰ ਵਿਚ ਵਾਜਪਾਈ ਜੀ ਪ੍ਰਧਾਨ ਮੰਤਰੀ ਸਨ ਅਤੇ ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ ਜੀ ਗ੍ਰਹਿ ਮੰਤਰੀ ਸਨ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਉਸ ਸਮੇਂ ਸ਼੍ਰੀ ਲਾਲ ਕ੍ਰਿਸ਼ਨ ਅਡਵਾਨੀ ਨੂੰ ਉਥੇ ਬਾਰਡਰ ਤੇ ਲਿਜਾ ਕੇ, ਬਾਰਡਰ ਤੋਂ ਪਰਲੇ ਪਾਸੇ ਕਿਸਾਨੀ ਵਿਖਾਈ ਕਿ ਆਹ ਸਾਡੇ ਉਥੋਂ ਦੇ ਕਿਸਾਨਾਂ ਦਾ ਹਾਲ ਹੈ। ਸ਼੍ਰੀ ਅਡਵਾਨੀ ਜੀ ਨੇ ਉਦੋਂ ਖੁਦ ਮਹਿਸੂਸ ਕੀਤਾ ਅਤੇ ਸਾਲ 1999 ਵਿਚ ਬਾਰਡਰ ਦੇ ਇਲਾਕੇ ਦੇ ਕਿਸਾਨਾਂ ਨੂੰ 2500 ਰੁਪਏ ਪ੍ਰਤੀ ਏਕੜ ਸਾਲਾਨਾ ਮੁਆਵਜ਼ਾ ਦੇਣਾ ਸ਼ੁਰੂ ਕੀਤਾ। ਸਾਲ 2004 ਤੱਕ ਉਹ ਸਰਕਾਰ ਰਹੀ ਅਤੇ ਪੂਰੇ ਪੰਜ ਸਾਲ ਇਹ ਮੁਆਵਜ਼ਾ ਮਿਲਦਾ ਰਿਹਾ। ਜਦੋਂ 2004 ਵਿਚ ਯੂ.ਪੀ.ਏ. ਦੀ ਸਰਕਾਰ ਆਈ ਤਾਂ ਉਹ ਮੁਆਵਜ਼ਾ ਦੇਣਾ ਬੰਦ ਕਰ ਦਿੱਤਾ ਗਿਆ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਆਪਣੇ ਯਤਨ ਜਾਰੀ ਰੱਖੇ ਪ੍ਰੰਤੂ ਯੂ.ਪੀ.ਏ. ਦੀ ਸਰਕਾਰ ਵੱਲੋਂ ਕੋਰੀ ਨਾਂਹ ਕਰ ਦਿੱਤੀ ਗਈ ਕਿ ਅਸੀਂ ਬਾਰਡਰ ਦੇ ਕਿਸਾਨਾਂ ਵਾਸਤੇ ਕੁਝ ਨਹੀਂ ਦੇ ਸਕਦੇ। ਪ੍ਰੰਤੂ ਯਤਨ ਜਾਰੀ ਰਹੇ ਅਤੇ ਮੈਂ ਵੀ ਵਿਧਾਨ ਸਭਾ ਵਿਚ ਮਸਲਾ ਉਠਾਉਂਦਾ ਰਿਹਾ ਅਤੇ ਬਾਦਲ ਸਾਹਿਬ ਖੁਦ ਵੀ ਸਮਝਦੇ ਸਨ ਪਰ ਜਦੋਂ ਯੂ.ਪੀ.ਏ. ਨੇ ਇਸ ਮਸਲੇ ਤੇ ਕੋਰੀ ਨਾਂਹ ਕਰ ਦਿੱਤੀ ਤਾਂ ਫਿਰ ਜਿਹੜਾ ਸਾਲ 2013-14 ਦਾ ਪਿਛਲੇ ਸਾਲ ਵਾਲਾ ਬਜਟ ਸੀ, ਉਸ ਵਿਚ ਬਾਦਲ ਸਾਹਿਬ ਨੇ ਬਾਰਡਰ ਦੇ ਕਿਸਾਨਾਂ ਵਾਸਤੇ 3000 ਰੁਪਿਆ ਪ੍ਰਤੀ ਏਕੜ ਸਾਲਾਨਾ ਦੇਣਾ ਸ਼ੁਰੂ ਕੀਤਾ ਸੀ। ਸਰਹੱਦੀ ਖੇਤਰ ਦੇ ਲੋਕਾਂ ਵੱਲੋਂ ਅਤੇ ਕਿਸਾਨਾਂ ਵੱਲੋਂ ਉਨ੍ਹਾਂ ਦਾ ਬਹੁਤ ਬਹੁਤ ਧੰਨਵਾਦ ਹੈ ਅਤੇ ਅੱਜ ਮੈਨੂੰ ਇਸ ਗੱਲ

ਦੀ ਖੁਸ਼ੀ ਹੈ ਕਿ ਜਿਹੜਾ ਉਨ੍ਹਾਂ ਦਾ ਹੱਕ ਬਣਦਾ ਹੈ, ਦਿੱਤਾ ਹੈ ਪਰ ਅਜੇ ਵੀ ਉਹ ਹੱਕ ਤੋਂ ਦੂਰ ਹਨ। 553 ਕਿਲੋਮੀਟਰ ਬਾਰਡਰ ਬਣਦਾ ਹੈ, ਡਿਪਟੀ ਸਪੀਕਰ ਸਾਹਿਬ, ਸ਼ਾਇਦ ਤੁਹਾਡਾ ਏਰੀਆ ਵੀ ਬਾਰਡਰ ਨਾਲ ਲਗਦਾ ਹੋਵੇਗਾ। ਉਸ ਏਰੀਏ ਵਿਚ 19,000 ਏਕੜ ਤੋਂ ਉਤੇ ਜ਼ਮੀਨ ਹੈ ਅਤੇ ਪੰਜਾਬ ਸਰਕਾਰ ਨੇ ਇਸ ਬਜਟ ਵਿਚ 10,000 ਰੁਪਏ ਪ੍ਰਤੀ ਏਕੜ ਆਪਣੀ ਤਜਵੀਜ਼ ਰੱਖੀ ਹੈ। ਜਿਹੜੇ ਕਿਸਾਨ ਸਰਹੱਦੀ ਬਾਰਡਰ ਤੇ ਕੰਡਿਆਲੀ ਤਾਰ ਤੋਂ ਪਾਰ ਖੇਤੀ ਕਰਦੇ ਹਨ, ਉਨ੍ਹਾਂ ਨੂੰ 10,000 ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇਗਾ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਇਥੇ ਸਵੇਰੇ ਡਿਪਟੀ ਸੀ.ਐਮ. ਸਾਹਿਬ ਗੱਲ ਕਰ ਰਹੇ ਸਨ ਅਤੇ ਕੁਝ ਗੱਲਾਂ ਸਾਹਮਣੇ ਪਾਸੇ ਵੱਲ ਬੈਠੇ ਵੀਰਾਂ ਨੇ ਵੀ ਕੀਤੀਆਂ ਹਨ। ਪਿਛਲੀ ਸਰਕਾਰ ਵੇਲੇ ਸਾਡੇ ਨਾਲ ਕੀ ਹੁੰਦਾ ਰਿਹਾ ਹੈ। ਜੇਕਰ ਬਾਦਲ ਸਾਹਿਬ ਬਾਂਹ ਫੜ੍ਹਨ ਲਈ ਕੇਂਦਰ ਵਿਚ ਆਪਣੀ ਤਜਵੀਜ਼ ਲੈ ਕੇ ਜਾਂਦੇ ਰਹੇ ਹਨ, ਬੇਨਤੀ ਲੈ ਕੇ ਜਾਂਦੇ ਹਨ ਤਾਂ ਉਸ ਨੂੰ ਰੋਕਣ ਲਈ ਕੋਸ਼ਿਸ਼ਾਂ ਕੀਤੀਆਂ ਜਾਂਦੀਆਂ ਰਹੀਆਂ ਹਨ। ਜਿਹੜੇ ਥਰਮਲ ਪਲਾਂਟ ਬਣਾਏ ਹਨ, ਉਨ੍ਹਾਂ ਨੂੰ ਕੋਇਲਾ ਦੇਣ ਵਿਚ ਵੀ ਘਪਲੇ ਹਨ ਅਤੇ ਉਨ੍ਹਾਂ ਘਪਲਿਆਂ ਨੇ ਹੀ ਥਰਮਲ ਪਲਾਂਟਾਂ ਨੂੰ ਚੱਲਣ ਵਿਚ ਰੁਕਾਵਟ ਪਾਈ।

(ਇਸ ਸਮੇਂ ਵਿਰੋਧੀ ਧਿਰ ਦੇ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਖੜ੍ਹੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ਅਤੇ ਬਿਨਾਂ ਇਜਾਜ਼ਤ ਬੋਲ ਰਹੇ ਸਨ। ਮਾਈਕ ਬੰਦ ਹੋਣ ਕਾਰਨ ਕੁਝ ਸੁਣਾਈ ਨਹੀਂ ਦਿੱਤਾ।)

**ਮਾਨਯੋਗ ਡਿਪਟੀ ਸਪੀਕਰ :** ਮੋਫਰ ਸਾਹਿਬ, ਬੈਠੋ, ਪਲੀਜ਼ ਬੈਠੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਉਸ ਸਮੇਂ ਜਿਹੜੇ ਕਾਂਗਰਸ ਦੇ ਪ੍ਰਧਾਨ ਸਨ, ਉਨ੍ਹਾਂ ਦੀ 10 ਮਈ, 2012 ਨੂੰ ਜਗਬਾਣੀ ਅਖ਼ਬਾਰ ਵਿਚ ਖਬਰ ਲੱਗੀ ਸੀ। ਉਸ ਖਬਰ ਦਾ ਕਿਸੇ ਵੱਲੋਂ ਖੰਡਨ ਨਹੀਂ ਆਇਆ। (ਵਿਘਨ)... ਸਾਡੇ ਵੀਰਾਂ ਨੇ ਕਹਿ ਦਿੱਤਾ ਕਿ ਸਾਨੂੰ 2012 ਵਿਚ ਮਾੜੀ-ਮੋਟੀ ਆਸ ਸੀ। ਉਨ੍ਹਾਂ ਨੇ ਉਸ ਸਮੇਂ ਜਿਹੜੇ ਕੇਂਦਰ ਵਿਚ ਕਾਂਗਰਸ ਦੇ ਬੀਬੀ ਜੀ ਪ੍ਰਧਾਨ ਸੀ, ਉਨ੍ਹਾਂ ਕੋਲ ਜਾ ਕੇ ਦੁਖੜਾ ਰੋਇਆ, ਰੌਲਾ ਪਾਇਆ ਕਿ ਸਾਡੇ ਤਾਂ ਪੱਲੇ ਕੁਝ ਵੀ ਨਹੀਂ ਰਿਹਾ। ਅਕਾਲੀਆਂ ਦੀ ਨਾ ਸੁਣੋ। ਅਖ਼ਬਾਰ ਵਿਚ ਖ਼ਬਰ ਦਾ ਹੈਡਿੰਗ

ਲੱਗਾ ਸੀ: ** ** ਦਾ ਰੁਖ ਸਖਤ, ਪ੍ਰਧਾਨ ਮੰਤਰੀ ਨੂੰ ਅਕਾਲੀਆਂ ਤੋਂ ਦੂਰੀ ਰੱਖਣ ਲਈ ਕਿਹਾ ਅਤੇ ਪ੍ਰਧਾਨ ਮੰਤਰੀ ਵੱਲੋਂ ਕੈਪਟਨ ਤੇ ਭਰੋਸਾ।"

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਜੀ, ਨਾਂ ਨਾ ਲਵੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਇਹ ਤਾਂ ਅਖ਼ਬਾਰ ਦੀ ਖ਼ਬਰ ਹੈ। ਮੈਂ ਤਾਂ ਅਖ਼ਬਾਰ ਦੀ ਖ਼ਬਰ ਹੀ ਪੜ੍ਹ ਰਿਹਾ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮਾਨਯੋਗ ਮੈਂਬਰ ਸ਼੍ਰੀਮਤੀ ਰਜਿੰਦਰ ਕੌਰ ਭੱਠਲ ਖੜ੍ਹੇ ਹੋ ਕੇ ਬੋਲ ਰਹੇ ਸਨ ਪਰੰਤੂ ਮਾਈਕ ਬੰਦ ਹੋਣ ਕਾਰਨ ਸਾਫ ਸੁਣਾਈ ਨਹੀਂ ਦਿੱਤਾ।)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਬੀਬੀ ਜੀ, ਮੈਂ ਤਾਂ ਅਖ਼ਬਾਰ ਦੀ ਖ਼ਬਰ ਪੜ੍ਹ ਰਿਹਾ ਹਾਂ।

**ਸ਼੍ਰੀਮਤੀ ਰਜਿੰਦਰ ਕੌਰ ਭੱਠਲ :** ਡਿਪਟੀ ਸਪੀਕਰ ਸਾਹਿਬ, ਇਹ ਨਾਮ ਐਕਸਪੰਜ ਕਰਵਾ ਦਿਉ ਜੀ।

**ਮਾਨਯੋਗ ਡਿਪਟੀ ਸਪੀਕਰ :** ਇਹ ਨਾਮ ਐਕਸਪੰਜ ਕਰ ਦਿੱਤਾ ਜਾਵੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਇਨ੍ਹਾਂ ਨੇ ਕਦੇ ਪੰਜਾਬ ਦੇ ਭਲੇ ਦੀ ਗੱਲ ਨਹੀਂ ਕੀਤੀ। ਕੱਲ੍ਹ ਵੀ ਇੱਥੇ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਬਹਿਸ ਹੋਈ ਸੀ । ਬੜੀ ਵੱਡੀ ਆਸ ਸੀ ਕਿ ਇਹ ਪੰਜਾਬ ਦਾ ਮਸਲਾ ਹੈ, ਧਾਰਮਿਕ ਮਸਲਾ ਹੈ, ਕਮਿਊਨਿਟੀ ਦਾ ਮਸਲਾ ਹੈ, ਸਿੱਖ ਜਜ਼ਬਾਤਾਂ ਦੀ ਗੱਲ ਹੈ, ਭਾਵੇਂ ਕੋਈ ਮੈਂਬਰ ਟਰੇਜ਼ਰੀ ਬੈਂਚਿਜ਼ ਵਾਲੇ ਪਾਸੇ ਬੈਠਾ ਹੈ ਤੇ ਚਾਹੇ ਆਪੋਜ਼ੀਸ਼ਨ ਬੈਂਚਿਜ਼ ਵਿੱਚ ਬੈਠਾ ਹੈ। ਚਾਹੇ ਕੋਈ ਵੀ ਕਿਸੇ ਵੀ ਧਰਮ ਜਾਂ ਫਿਰਕੇ ਨਾਲ ਸੰਬੰਧਿਤ ਹੋਵੇ, ਉਹ ਪੰਜਾਬ ਦੇ ਸਦਨ ਅੰਦਰ ਅਜਿਹੀ ਗੱਲ ਨਾ ਕਰੇ। ਹੋ ਸਕਦਾ ਹੈ ਕਿ ਸਾਹਮਣੇ ਬੈਠੇ ਵੀਰਾਂ ਦੇ ਵਡ-ਵਡੇਰਿਆਂ ਨੇ ਗੁਰਦੁਆਰਾ ਸੁਧਾਰ ਲਹਿਰ ਵਿੱਚ ਜੇਲ੍ਹਾਂ ਕੱਟੀਆਂ ਹੋਣ, ਕੁਰਬਾਨੀਆਂ ਕੀਤੀਆਂ ਹੋਣ, ਕਿਸੇ ਦਾ ਕੋਈ ਨਾ ਕੋਈ ਉਸ ਗੁਰਦੁਆਰਾ ਲਹਿਰ ਵਿੱਚ ਸ਼ਹੀਦ ਹੋਇਆ ਹੋਵੇ ਪਰ ਅੱਜ ਜਦੋਂ ਆਪੋਜ਼ੀਸ਼ਨ

---

**Expunged as ordered by the Chair.

ਪਾਰਟੀ ਦੇ ਮੈਂਬਰਾਂ ਨੂੰ ਕਾਂਗਰਸ ਪਾਰਟੀ ਦਾ ਠੱਪਾ ਲੱਗ ਗਿਆ, ਉਨ੍ਹਾਂ ਨੂੰ ਉਹ ਕੁਰਬਾਨੀਆਂ ਵੀ ਭੁੱਲ ਗਈਆਂ, ਉਹ ਇਤਿਹਾਸ ਨੂੰ ਵੀ ਭੁੱਲ ਗਏ, ਇਸੇ ਸਦਨ ਵਿੱਚ ਹੀ ਲਾਗੇ ਬੈਠੀ ਹਰਿਆਣਾ ਵਿਧਾਨ ਸਭਾ ਦੇ ਮਤੇ ਦੀ ਸ਼ਲਾਘਾ ਕੀਤੀ ਗਈ, ਉਸ ਨੂੰ ਜਾਇਜ਼ ਠਹਿਰਾਉਣ ਦੀ ਕੋਸ਼ਿਸ਼ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਹੈ, ਮੈਂ ਇਨ੍ਹਾਂ ਵੀਰਾਂ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਪੰਜਾਬ ਦੇ ਭਲੇ ਵਾਸਤੇ ਚੁਣ ਕੇ ਆਏ ਹਾਂ, ਪੰਜਾਬ ਦੇ ਹਿਤਾਂ ਲਈ ਲੜਨ ਵਾਸਤੇ ਆਏ ਹਾਂ।

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਜੀ, ਬੈਠੋ ਹੁਣ । ਤੁਹਾਡਾ ਟਾਈਮ ਹੋ ਗਿਆ ਹੈ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਮੈਨੂੰ ਗੱਲ ਤਾਂ ਕਰ ਲੈਣ ਦਿਓ। ਅਸੀਂ ਵਿਧਾਨ ਸਭਾ ਵਿੱਚ ਗੱਲ ਨਹੀਂ ਕਰਨੀ ਤੇ ਫਿਰ ਕਿੱਥੇ ਕਰਨੀ ਹੈ। (ਵਿਘਨ) (ਸ਼ੋਰ)

**ਸਰਦਾਰ ਬਲਬੀਰ ਸਿੰਘ ਸਿੱਧੂ :** ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ। ਜੇ ਉਨ੍ਹਾਂ ਨੇ ਵੱਖਰੀ ਕਮੇਟੀ ਖੜ੍ਹੀ ਕੀਤੀ ਹੈ ਤਾਂ ਉਨ੍ਹਾਂ ਨੇ ਕੀ ਗੁਨਾਹ ਕਰ ਲਿਆ ਹੈ। ਉਨ੍ਹਾਂ ਦਾ ਰਾਈਟ ਹੈ।

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਸਾਹਿਬ, ਜਲਦੀ ਖ਼ਤਮ ਕਰੋ। ਇੱਕ ਮਿੰਟ ਵਿੱਚ ਖ਼ਤਮ ਕਰੋ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਹਰਿਆਣਾ ਗੁਰਦੁਆਰਾ ਪ੍ਰਬੰਧਕ ਕਮੇਟੀ ਜੋ ਬਣੀ ਹੈ, ਉਸ ਦਾ ਲੀਡਰ ਜਿਹੜਾ ਕਮੇਟੀ ਦੇ ਅੰਦਰ ਵੀ ਹੈ, ਮੇਰੇ ਨਾਲ ਰਾਤ ਉਹ ਪੀ.ਟੀ.ਸੀ. ਤੇ ਡਿਬੇਟ ਤੇ ਸੀ ਤੇ ਉਸ ਨੂੰ ਖੁਦ ਨਹੀਂ ਪਤਾ ਕਿ ਸਾਡੇ ਨਾਲ ਇੰਨਾ ਵੱਡਾ ਧੋਖਾ ਹੋਇਆ ਹੈ ਕਿ ਅਸੀਂ ਹਰਿਆਣਾ ਸਰਕਾਰ ਦੇ ਮੁਲਾਜ਼ਮ ਬਣ ਗਏ ਹਾਂ ਔਰ ਗੁਰਦੁਆਰਿਆਂ ਦੀ ਜਿੰਨੀ ਜਾਇਦਾਦ ਹੈ, ਉਹ ਸਰਕਾਰੀ ਜਾਇਦਾਦ ਬਣ ਗਈ ਹੈ। ਉਸ ਨੂੰ ਖੁਦ ਨਹੀਂ ਪਤਾ ਕਿ ਇੰਨਾ ਵੱਡਾ ਛਲਾਵਾ ਕਰਕੇ ਉਥੇ ਮਨੀ ਬਿਲ ਪਾਸ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਛਲਾਵਾ ਕਰਦੇ ਹਨ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਮਨੋਰੰਜਨ ਕਾਲੀਆ ਜੀ। ਵਲਟੋਹਾ ਜੀ, ਬੈਠੋ । (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਸਿਰਫ ਇੱਕ ਮਿੰਟ ਜੀ। ਮੈਂ ਛਲਾਵੇ ਦੀ ਗੱਲ ਕਰਨ ਲੱਗਾ ਹਾਂ। (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਸਾਹਿਬ, ਬੈਠੋ ਹੁਣ ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਗੱਲ ਤਾਂ ਸੁਣ ਲਓ ਜੀ। ਮੈਂ ਗੱਲ ਕਰਨ ਲੱਗਾ ਹਾਂ ਕਿ ਸਿਆਸਤ ਬੜੀ ਔਖੀ ਹੋ ਗਈ ਹੈ। ਸੱਚ ਬੋਲੋ। ਸੱਚ ਤੇ ਪਹਿਰਾ ਦਿਓ। ਲੋਕਾਂ ਦੀ ਦੁੱਖ ਤਕਲੀਫ ਵਿੱਚ ਸ਼ਾਮਲ ਹੋ ਕੇ ਉਨ੍ਹਾਂ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੋ। ਪੰਜਾਬ ਦੇ ਹਿਤਾਂ ਦੀ ਖਾਤਰ ਲੜੋ। ਹੁਣੇ ਪਾਰਲੀਮੈਂਟ ਦੀ ਚੋਣ ਹੋ ਕੇ ਹਟੀ ਹੈ ਤੇ ਇੱਕ ਸੱਜਣ ਸੰਗਰੂਰ ਤੋਂ ਲੜਿਆ ਹੈ। ਬੜੇ ਚੁਟਕਲੇ ਸੁਣਾਏ। ਜਿੱਤ ਕੇ ਆ ਗਿਆ। ਉਸ ਨੂੰ ਭੁਲੇਖਾ ਸੀ ਕਿ ਉਸੇ ਤਰ੍ਹਾਂ ਹੀ ਸਾਰੀ ਗੱਲ ਚੱਲਣੀ ਹੈ। ਪਤਾ ਨਹੀਂ ਕਿ ਸਵੇਰ ਦੀ ਪੀਤੀ ਸੀ ਕਿ ਰਾਤ ਦੀ ਪੀਤੀ, ਨਹੀਂ ਲੱਥੀ ਤੇ ਪ੍ਰੈਸ ਕਾਨਫਰੰਸ ਵਿੱਚ ਚਲਾ ਗਿਆ। ਪ੍ਰੈਸ ਕਲੱਬ ਵਿੱਚ ਚਲਾ ਗਿਆ। (ਵਿਘਨ) (ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਵਲਟੋਹਾ ਜੀ, ਬੈਠੋ ਹੁਣ।ਹਾਂ ਜੀ, ਮਨੋਰੰਜਨ ਕਾਲੀਆ ਜੀ। (ਵਿਘਨ) (ਸ਼ੋਰ)

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਸੁਰੱਖਿਆ ਸੇਵਾਵਾਂ ਭਲਾਈ :** ਡਿਪਟੀ ਸਪੀਕਰ ਸਾਹਿਬ, ਇੱਕ ਮਿੰਟ ਸਿਰਫ। ਮੈਂ ਉਸ ਸੱਜਣ ਦੀ ਗੱਲ ਕਰਦਾ ਹਾਂ ਤੇ ਉਸ ਨੇ ਪ੍ਰੈਸ ਕਾਨਫਰੰਸ ਵਿੱਚ ਪੱਤਰਕਾਰ ਸੱਦ ਲਏ। ਪਤਾ ਨਹੀਂ ਕਿ ਸਵੇਰੇ ਪੀਤੀ ਸੀ। ਪਤਾ ਲੱਗਾ ਹੈ ਕਿ ਉਹ ਸਵੇਰੇ ਹੀ ਪੀ ਲੈਂਦਾ ਹੈ। ਪਤਾ ਨਹੀਂ ਕਿ ਰਾਤ ਦੀ ਪੀਤੀ ਸੀ ਤੇ ਉਹ ਲੱਥੀ ਨਹੀਂ। ਜੋ ਕੁਝ ਉਹ ਉਥੇ ਬੋਲਿਆ, ਉਸ ਨੇ ਆਪਣਾ ਜਲੂਸ ਕੱਢ ਲਿਆ ਤੇ ਨਾਲ ਹੀ ਕਹਿੰਦਾ ਹੈ, ਮੈਂ ਮਰ ਗਿਆ ਓਏ, ਮੈਂ ਡਿਪਰੈਸ਼ਨ ਦਾ ਸ਼ਿਕਾਰ ਹਾਂ। ਡਿਪਟੀ ਸਪੀਕਰ ਸਾਹਿਬ, ਜਿਹੜਾ ਸੱਜਣ ਇਹ ਕਹੇ ਕਿ ਮੈਂ ਮਰ ਗਿਆ ਤੇ ਨਾਲ ਹੀ ਕਹੇ ਕਿ ਮੈਂ ਪੱਤਰਕਾਰਾਂ ਨੂੰ ਸੱਦ ਕੇ ਪੰਗਾ ਲੈ ਲਿਆ, ਫਿਰ ਅਸੀਂ ਕੀ ਸੋਚਾਂਗੇ। ਇਸ ਤਰ੍ਹਾਂ ਇਹ ਸਿਆਸਤ ਨਹੀਂ ਚੱਲਣੀ ਔਰ ਤੁਸੀਂ ਚੁਣ ਕੇ ਆਏ

ਹੋ, ਪੰਜਾਬ ਦੀ ਵਿਧਾਨ ਸਭਾ ਵਿੱਚ ਇਹ ਵੀਰ ਚੁਣ ਕੇ ਆਏ ਹਨ ਔਰ ਸੱਚ ਨੂੰ ਸੱਚ ਕਹਿਣ ਤੇ ਲੋਕਾਂ ਦੇ ਹਿਤਾਂ ਦੀ ਖਾਤਰ, ਪੰਜਾਬ ਦੇ ਹਿਤਾਂ ਦੀ ਖਾਤਰ ਰਲ ਕੇ ਚੱਲੀਏ। ਜਿਸ ਤਰ੍ਹਾਂ ਸੱਤ ਸਾਲ ਤੋਂ ਨਿੰਦਿਆ ਕਰ ਰਹੇ ਹੋ ਤੇ ਅੱਠਵੇਂ ਸਾਲ ਇਸ ਬਜਟ ਨੂੰ ਨਾ ਨਿੰਦੋ, ਨਹੀਂ ਤਾਂ ਲੋਕਾਂ ਨੇ ਤੁਹਾਨੂੰ ਰੱਦ ਕਰ ਕੇ ਰੱਖ ਦੇਣਾ ਹੈ ਬਲਕਿ ਮੈਂ ਤਾਂ ਕਹਾਂਗਾ ਕਿ ਰੱਖ ਦਿੱਤਾ ਹੈ। ਅੱਠਾਂ ਤੋਂ ਤਿੰਨ ਸੀਟਾਂ ਤੇ ਆ ਗਏ ਹੋ, ਪੰਜ ਸੀਟਾਂ ਉਡ ਗਈਆਂ ਤੇ ਪਤਾ ਨਹੀਂ, ਫਿਰ ਕਿਹੜੇ ਭੁਲੇਖੇ ਵਿੱਚ ਫਿਰਦੇ ਹਨ। (ਵਿਘਨ) (ਸ਼ੋਰ) ਮੇਰੀ ਬੇਨਤੀ ਹੈ ਕਿ ਇਹ ਬਜਟ ਤਜਵੀਜ਼ਾਂ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਬਹੁਤ ਬਹੁਤ ਧੰਨਵਾਦ। (ਥੰਪਿੰਗ)

**ਸ਼੍ਰੀ ਮਨੋਰੰਜਨ ਕਾਲੀਆ (ਜਲੰਧਰ ਕੇਂਦਰੀ) :** ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਆਭਾਰੀ ਹਾਂ ਕਿ ਜਿਹੜਾ ਬਜਟ 16 ਜੁਲਾਈ ਨੂੰ ਸਾਡੇ ਫਾਈਨਾਂਸ ਮਨਿਸਟਰ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੇ ਰੱਖਿਆ ਹੈ, ਉਸ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਜੇ ਇਹ ਬਜਟ ਵੇਖਿਆ ਜਾਵੇ, 2012 ਤੋਂ, ਜਦੋਂ ਤੋਂ ਸਰਕਾਰ ਰੀਇਲੈਕਟ ਹੋ ਕੇ ਆਈ ਹੈ ਤਾਂ ਇਹ ਤੀਸਰਾ ਬਜਟ ਹੈ। ਜੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਗਠਬੰਧਨ ਦਾ 2007 ਤੋਂ ਦੇਖਿਆ ਜਾਵੇ ਤਾਂ ਇਹ ਲਗਾਤਾਰ ਅੱਠਵਾਂ ਬਜਟ ਹੈ। ਇੱਕ ਇਤਿਹਾਸ ਦੀ ਰਚਨਾ ਹੋਈ ਹੈ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦਾ ਲਗਾਤਾਰ ਅੱਠਵਾਂ ਬਜਟ ਢੀਂਡਸਾ ਜੀ ਨੇ ਰੱਖਿਆ ਹੈ। ਮੈਂ ਆਭਾਰੀ ਹਾਂ ਪੰਜਾਬ ਦੀ ਜਨਤਾ ਦਾ ਕਿ ਉਨ੍ਹਾਂ ਨੇ 2012 ਦੇ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਭਾਰਤੀ ਗਠਬੰਧਨ ਵਿੱਚ ਮੁੜ ਵਿਸ਼ਵਾਸ ਪ੍ਰਗਟ ਕੀਤਾ ਹੈ ਅਤੇ ਪੰਜਵੀਂ ਵਾਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਸੇਵਾ ਕਰਨ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਵੀ ਕੋਈ ਬਜਟ ਦੀ ਅਸੈਸਮੈਂਟ ਕਰਨੀ ਹੁੰਦੀ ਹੈ ਕਿ ਬਜਟ ਕਿਸ ਦਿਸ਼ਾ ਵੱਲ ਜਾ ਰਿਹਾ ਹੈ ਤਾਂ ਦੇਖਿਆ ਜਾਂਦਾ ਹੈ ਕਿ ਕੀ ਅਰਥ ਵਿਵਸਥਾ ਨੂੰ ਇਹ ਸੁਦ੍ਰਿੜ ਬਣਾਏਗਾ। ਇਸ ਦੇ ਕੁਝ ਮਾਪਦੰਡ ਹਨ, ਕੁਝ ਪੈਰਾਮੀਟਰ ਹਨ। ਉਹ ਪੈਰਾਮੀਟਰਜ਼ ਇੰਟਰਨੈਸ਼ਨਲੀ ਰਿਕੋਗਨਾਈਜ਼ਡ ਹਨ। ਕਿਸੇ ਵੀ ਦੇਸ਼ ਦੇ ਉਤੇ, ਜੇ ਕਿਸੇ ਕੰਟਰੀ ਦਾ ਬਜਟ ਹੈ, ਉਸ ਤੇ ਵੀ ਉਹ ਪੈਰਾਮੀਟਰ ਲੱਗਦੇ ਹਨ। ਜੇ ਕੋਈ ਪ੍ਰਦੇਸ਼ ਹੈ ਤਾਂ ਉਹ ਵੀ ਉਸੇ ਮਾਪਦੰਡ ਨਾਲ ਜਾਂਚਿਆ ਜਾਂਦਾ ਹੈ। ਜੇ ਅਸੀਂ ਉਨ੍ਹਾਂ ਪੈਰਾਮੀਟਰਜ਼ ਦੇ ਉਤੇ ਬਜਟ ਨੂੰ ਪਰਖੀਏ, ਜਾਂਚੀਏ ਤਾਂ ਇਹ ਬਜਟ ਉਨ੍ਹਾਂ ਪੈਰਾਮੀਟਰਜ਼ ਤੇ ਪੂਰਾ ਉਤਰਦਾ ਹੈ।

[ ਸ਼੍ਰੀ ਮਨੋਰੰਜਨ ਕਾਲੀਆ ]

ਪਰ ਕੈਪਿਟਾ ਇਨਕਮ ਹਰ ਸਾਲ ਵਧਣੀ ਚਾਹੀਦੀ ਹੈ, ਚਾਹੇ ਦੇਸ਼ ਹੋਵੇ, ਪ੍ਰਦੇਸ਼ ਹੋਵੇ, ਉਹ ਵਧੀ ਹੈ। ਮੈਂ ਫਿਗਰਾਂ ਵਿੱਚ ਨਹੀਂ ਜਾਂਦਾ ਕਿਉਂਕਿ ਬਜਟ ਦੇ ਵਿੱਚ ਸਾਰੀਆਂ ਫਿਗਰਜ਼ ਦਿੱਤੀਆਂ ਹੋਈਆਂ ਹਨ। ਰੈਵੇਨਿਊ ਡੈਫਿਸਿਟ ਘਟਣਾ ਚਾਹੀਦਾ ਹੈ, ਘਟਿਆ ਹੈ। ਰੈਵੇਨਿਊ ਆਮਦਨ ਵਧਣੀ ਚਾਹੀਦੀ ਹੈ, ਵਧੀ ਹੈ। ਐਨੂਅਲ ਪਲਾਨ ਹਰ ਸਾਲ ਪਿਛਲੇ ਸਾਲ ਨਾਲੋਂ ਵੱਡਾ ਹੋਣਾ ਚਾਹੀਦਾ ਹੈ, ਹੋਇਆ ਹੈ ਲੇਕਿਨ ਇਸ ਤੋਂ ਵੱਡੀ ਗੱਲ ਹੈ ਕਿ ਐਨੂਅਲ ਪਲਾਨ ਦੀ ਕੰਪਲਾਇੰਸ ਕਿੰਨੀ ਹੋਈ ਹੈ। ਜੇ ਐਨੂਅਲ ਪਲਾਨ ਵਧਿਆ ਹੋਵੇ ਲੇਕਿਨ ਕੰਪਲਾਇੰਸ ਘੱਟ ਹੋਵੇ, ਫਿਰ ਹੁੰਦਾ ਹੈ ਕਿ ਇਹ ਸਾਰੀਆਂ ਫਿਗਰਜ਼ ਫਜਡ ਹਨ ਲੇਕਿਨ, ਡਿਪਟੀ ਸਪੀਕਰ ਸਾਹਿਬ, ਕੰਪਲਾਇੰਸ ਨਿਰੰਤਰ ਵਧੀ ਹੈ। 2011 ਦੇ ਵਿੱਚ 65 ਪ੍ਰਤੀਸ਼ਤ ਸੀ। 2012-13 ਵਿੱਚ 72 ਪ੍ਰਤੀਸ਼ਤ ਔਰ 2013-14 ਵਿੱਚ 73 ਪ੍ਰਤੀਸ਼ਤ ਐਨੂਅਲ ਪਲਾਨ ਦੀ ਕੰਪਲਾਇੰਸ ਹੋਈ ਹੈ। ਇਸੇ ਤਰ੍ਹਾਂ ਕਾਂਗਰਸ ਦੀ ਜਦੋਂ ਸਰਕਾਰ ਸੀ, ਉਦੋਂ ਐਫ.ਆਰ.ਬੀ.ਐਮ. ਐਕਟ (Fiscal Responsibility Budget Management Act) ਬਣਾਇਆ ਸੀ। ਉਸ ਦੇ ਵਿੱਚ ਸੀ ਕਿ 3% of GSDP ਫਿਸਕਲ ਡੈਫਿਸਟ ਹੋਣਾ ਚਾਹੀਦਾ ਹੈ। ਉਸ ਨਾਤੇ ਜੇ ਦੇਖਿਆ ਜਾਵੇ ਤਾਂ ਇਸ ਬਜਟ ਦੇ ਵਿੱਚ ਜਿਹੜਾ ਫਿਸਕਲ ਡੈਫਿਸਟ ਹੈ, 3 ਪ੍ਰਤੀਸ਼ਤ ਤਾਂ ਉਹ ਐਕਟ ਕਹਿੰਦਾ ਹੈ, ਕੇਂਦਰ ਦੀ ਸਰਕਾਰ ਕਹਿੰਦੀ ਹੈ ਲੇਕਿਨ ਮੈਂ ਵਧਾਈ ਦਿੰਦਾ ਹਾਂ ਫਾਈਨਾਂਸ ਮਨਿਸਟਰ, ਢੀਂਡਸਾ ਜੀ ਨੂੰ ਕਿ ਉਨ੍ਹਾਂ ਨੇ ਫਿਸਕਲ ਡੈਫਿਸਿਟ 3 ਪ੍ਰਤੀਸ਼ਤ ਤੋਂ ਵੀ ਘੱਟ ਰੱਖਿਆ ਹੈ, ਇਹ 2.58 ਪ੍ਰਤੀਸ਼ਤ ਫਿਸਕਲ ਡੈਫਿਸਿਟ ਲੈ ਕੇ ਆਏ ਹਨ। (ਥੰਪਿੰਗ) 2014-15 ਦੇ ਵਿੱਚ ਵੀ ਫਿਸਕਲ ਡੈਫਿਸਿਟ 3 ਪ੍ਰਤੀਸ਼ਤ ਤੋਂ ਘੱਟ ਹੀ ਰਹੇਗਾ। ਜੇ ਫਿਸਕਲ ਡੈਫਿਸਿਟ ਦੇਖੀਏ ਤਾਂ ਇਹ 4.1 ਪ੍ਰਤੀਸ਼ਤ ਆਫ ਜੀ.ਐਸ.ਡੀ.ਪੀ. ਹੈ। ਡਿਪਟੀ ਸਪੀਕਰ ਸਾਹਿਬ, ਕੁਝ ਚੀਜ਼ਾਂ ਹਨ ਜਿਹੜੀਆਂ ਪ੍ਰਦੇਸ਼ ਸਰਕਾਰ ਦੇ ਵੱਸ ਵਿੱਚ ਹੁੰਦੀਆਂ ਹਨ ਔਰ ਕੁਝ ਚੀਜ਼ਾਂ ਅਜਿਹੀਆਂ ਹੁੰਦੀਆਂ ਹਨ, ਜਿਨ੍ਹਾਂ ਉਤੇ ਬਾਹਰਲੇ ਹਾਲਾਤ ਇਫੈਕਟ ਕਰਦੇ ਹਨ। ਚਾਹੇ ਉਹ ਵਿਅਕਤੀ ਦਾ ਬਜਟ ਹੋਵੇ, ਪਰਿਵਾਰ ਦਾ ਬਜਟ ਹੋਵੇ ਤਾਂ ਜਾਂ ਫਿਰ ਸਰਕਾਰ ਦਾ ਬਜਟ ਹੈ, ਬਜਟ ਨੂੰ ਸਭ ਤੋਂ ਵੱਡੀ ਚੀਜ਼ ਇਫੈਕਟ ਕਰਦੀ ਹੈ ਇਨਫਲੇਸ਼ਨ। ਜਦੋਂ ਮਹਿੰਗਾਈ ਦੀ ਦਰ ਜ਼ਿਆਦਾ ਹੋਵੇ ਤਾਂ ਹੁੰਦਾ ਕੀ ਹੈ ਕਿ Inflation facilitates the transfer of real assets from the poor to the non poor ਕਿ ਮਹਿੰਗਾਈ ਹੁੰਦੀ ਹੈ, ਉਸ ਨਾਲ ਰੁਪਏ ਦੀ ਕੀਮਤ ਘੱਟਦੀ ਹੈ। ਉਸ ਨਾਲ ਕੀ ਹੁੰਦਾ ਹੈ, ਕਿਉਂਕਿ ਸਰਕਾਰ

ਪੈਸੇ ਨਾਲ ਡੀਲ ਕਰਦੀ ਹੈ ਤੇ ਉਸ ਦੀ ਜਿਹੜੀ ਵੈਲਿਯੂ ਹੁੰਦੀ ਹੈ, ਰੀਅਲ ਵੈਲਿਯੂ ਘੱਟ ਜਾਂਦੀ ਹੈ ਤੇ ਜਿਹੜਾ ਕੰਟਰੈਕਟ ਕਰੋੜ ਦਾ ਹੁੰਦਾ ਹੈ, ਉਹ ਡੇਢ ਕਰੋੜ ਦਾ ਜਾਂ ਦੋ ਕਰੋੜ ਦਾ ਹੋ ਜਾਂਦਾ ਹੈ ਔਰ ਅਰਥਚਾਰਾ ਕਰਨਾ ਮੁਸ਼ਕਲ ਹੋ ਜਾਂਦਾ ਹੈ ਕਿਉਂਕਿ ਮਹਿੰਗਾਈ ਨੂੰ ਰੋਕਣਾ ਕੇਂਦਰ ਸਰਕਾਰ ਦੇ ਵੱਸ ਵਿਚ ਹੈ। ਪਿਛਲੇ ਦਸ ਸਾਲ ਯੂ.ਪੀ.ਏ. ਗੌਰਮਿੰਟ ਸੀ ਤਾਂ ਡਬਲ ਡਿਜੀਟਲ ਇਨਫਲੇਸ਼ਨ ਰਹੀ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਣਾ ਹੈ, ਜਦੋਂ ਐਨ.ਡੀ.ਏ. ਦੀ ਸਰਕਾਰ ਯੂ.ਪੀ.ਏ.ਦੀ ਸਰਕਾਰ ਆਉਣ ਤੋਂ ਪਹਿਲਾਂ ਸੀ ਤਾਂ ਇਨਫਲੇਸ਼ਨ ਨੈਗਲੀਜੀਏਬਲ ਸੀ ਤੇ ਉਦੋਂ ਵੀ ਇਥੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸੀ। ਇਸ ਤਰ੍ਹਾਂ ਕੰਮ ਕਰਨਾ ਔਰ ਅਰਥਚਾਰਾ ਕਰਨਾ ਅਸਾਨ ਹੁੰਦਾ ਹੈ ਲੇਕਿਨ ਇਤਿਹਾਸ ਗਵਾਹ ਹੈ ਕਿ ਜਦੋਂ ਜਦੋਂ ਵੀ ਕਾਂਗਰਸ ਆਉਂਦੀ ਹੈ ਤਾਂ ਮਹਿੰਗਾਈ ਨਾਲ ਲੈ ਕੇ ਆਉਂਦੀ ਹੈ। ਹੁਣ ਪੂਰੇ ਦੇਸ਼ ਨੇ ਬਦਲਾਅ ਕੀਤਾ ਹੈ ..

**ਇਕ ਅਵਾਜ਼ :** ਗੰਢੇ, ਆਲੂ ਮਹਿੰਗੇ ਹੋ ਗਏ ਹਨ।

**ਸ਼੍ਰੀ ਮਨੋਰੰਜਨ ਕਾਲੀਆ :** ਇਤਿਹਾਸ ਦੀ ਰਚਨਾ ਕੀਤੀ ਔਰ ਕੇਂਦਰ ਵਿਚ ਦੁਬਾਰਾ ਨੈਸ਼ਨਲ ਡੈਮੋਕਰੇਟਿਕ ਅਲਾਇੰਸ ਦੀ ਸਰਕਾਰ ਆਈ। ਬੀ.ਜੇ.ਪੀ. ਨੂੰ ਪੂਰਨ ਬਹੁਮਤ ਦਿੱਤਾ ਤੇ ਸ਼੍ਰੀ ਨਰਿੰਦਰ ਮੋਦੀ ਜੀ ਨੂੰ ਪ੍ਰਧਾਨ ਮੰਤਰੀ ਬਣਾਇਆ। ਅੱਜ ਤੁਸੀਂ ਇਹ ਵੇਖੋ ਕਿ ਜਿਹੜਾ ਯੂਨੀਅਨ ਬਜਟ ਆਇਆ ਹੈ, ਸ਼੍ਰੀ ਅਰੁਣ ਜੇਤਲੀ ਜੀ ਨੇ ਪ੍ਰਸਤੁਤ ਕੀਤਾ ਹੈ, ਉਸ ਦੇ ਨਾਲ ਮਹਿੰਗਾਈ ਨੂੰ ਠੱਲ੍ਹ ਪਈ ਹੈ, ਮਹਿੰਗਾਈ ਨੂੰ ਰੋਕ ਲੱਗੀ ਹੈ। ਹੋਲ ਸੇਲ ਪ੍ਰਾਈਸ ਇੰਡੈਕਸ 5.4 ਹੋ ਗਿਆ ਹੈ। ਉਸ ਦੀ ਜਿਹੜੀ ਮਹਿੰਗਾਈ ਦੀ ਵਧਣ ਦੀ ਰਫਤਾਰ ਹੈ, ਉਹ ਸਲੋਐਸਟ ਹੋ ਗਈ ਹੈ ਔਰ ਆਉਣ ਵਾਲੇ ਸਮੇਂ ਵਿਚ ਇਸ ਮਹਿੰਗਾਈ ਨੂੰ ਨੱਥ ਪਵੇਗੀ ਤੇ ਇਸ ਨਾਲ ਆਮ ਵਿਅਕਤੀ ਨੂੰ ਵੀ ਰਾਹਤ ਮਿਲੇਗੀ ਤੇ ਸਰਕਾਰਾਂ ਨੂੰ ਰਾਹਤ ਮਿਲੇਗੀ। ਡਿਪਟੀ ਸਪੀਕਰ ਸਾਹਿਬ, ਕੇਂਦਰ ਵਿਚ ਹੁਣ ਭਾਰਤੀ ਜਨਤਾ ਪਾਰਟੀ, ਸ਼੍ਰੋਮਣੀ ਅਕਾਲੀ ਤੇ ਹੋਰ ਸਹਿਯੋਗੀ ਪਾਰਟੀਆਂ ਦੀ ਸਰਕਾਰ ਆਈ ਹੈ। ਪੰਜਾਬ ਪੱਖੀ ਸਾਨੂੰ ਗੱਲ ਮਨਾਉਣਾ ਬਹੁਤ ਅਸਾਨ ਹੁਣ ਹੋ ਗਿਆ ਹੈ। ਕੱਲ੍ਹ ਹੀ ਡਿਪਟੀ ਸੀ.ਐਮ.ਸਾਹਿਬ, ਸਰਦਾਰ ਸੁਖਬੀਰ ਸਿੰਘ ਜੀ ਬਾਦਲ ਨੇ ਗੱਲ ਕੀਤੀ ਕਿ ਜਿਹੜੇ ਕੋਲ ਲਿੰਕੇਜ ਸਨ ਔਰ ਕੋਲ ਮਾਈਨਜ਼ ਕਾਂਗਰਸ ਦੇ ਸਮੇਂ ਵਿਚ ਨਹੀਂ ਮਿਲੀਆਂ, ਜਿਸ ਦੇ ਕਾਰਨ ਸਾਡੇ ਥਰਮਲ ਪਾਵਰ ਪਲਾਂਟਸ ਪੂਰੀ ਕਪੈਸਿਟੀ ਵਿਚ ਚਲ ਨਹੀਂ ਪਾਏ। ਇਕ ਡੇਢ ਮਹੀਨਾ ਹੋਇਆ ਹੈ, ਇਸ

[ ਸ਼੍ਰੀ ਮਨੋਰੰਜਨ ਕਾਲੀਆ ]

ਸਰਕਾਰ ਨੂੰ ਆਇਆਂ, ਲੇਕਿਨ ਉਨ੍ਹਾਂ ਨੇ ਇਕ ਦਿਨ ਵਿਚ ਜਾ ਕੇ ਕੋਲ ਲਿੰਕੇਜ ਔਰ ਮਾਈਨਜ਼ ਦਾ ਨਿਰਣਾ ਕਰਵਾਇਆ ਹੈ, ਜਿਸ ਦੇ ਨਾਲ ਸਾਡੇ ਥਰਮਲ ਪਾਵਰ ਪਲਾਂਟਸ ਪੂਰੀ ਕਪੈਸਿਟੀ ਦੇ ਨਾਲ ਚਲਣਗੇ। (ਥੰਪਿੰਗ) ਔਰ ਪੰਜਾਬ ਬਿਜਲੀ ਦੇ ਖੇਤਰ ਵਿਚ ਸੈਲਫ ਸਫੀਸ਼ੀਐਂਸੀ ਵੱਲ ਵਧੇਗਾ। ਸਾਡੇ ਵਿਪਕਸ਼ ਦੇ ਮੈਂਬਰ ਸਾਹਿਬਾਨ ਸਰਦਾਰ ਲਾਲ ਸਿੰਘ ਜੀ ਬੋਲ ਰਹੇ ਸੀ ਕਿ ਕੇਂਦਰ ਤੋਂ ਕੁਝ ਨਹੀਂ ਮਿਲਣਾ। ਹਾਲੇ ਤਾਂ ਡੇਢ ਮਹੀਨਾ ਹੋਇਆ, ਕਹਿੰਦੇ ਕੇਂਦਰ ਤੋਂ ਕੁਝ ਨਹੀਂ ਮਿਲਣਾ। ਆਹ ਤੁਸੀਂ ਬਜਟ ਦੇ ਵਿਚ ਵੇਖੋ ਕਿ ਆਈ.ਆਈ.ਐਮ., ਏਮਜ਼ ਮਿਲਿਆ ਹੈ, ਹਾਲੇ ਸਿਰਫ ਡੇਢ ਮਹੀਨਾ ਹੋਇਆ ਹੈ। ਉਹ ਕਹਿੰਦੇ ਹਨ ਕਿ ਪੀਲੀਏ ਦੇ ਬਿਮਾਰ ਨੂੰ ਪੀਲੀਆ ਹੀ ਨਜ਼ਰ ਆਉਂਦਾ ਹੈ: All is green through green glass or all is yellow through jaundice glass ਪਰ ਮੇਰੇ ਸਾਥੀ ਨੂੰ ਇਹ ਗੱਲ ਨਜ਼ਰ ਨਹੀਂ ਆਈ। ਹਾਲੇ ਤਾਂ ਸ਼ੁਰੂਆਤ ਹੈ। ਕਹਿੰਦੇ ਹਨ : ਇਸ਼ਕ ਕਾ ਕਾਰਵਾ ਚਲਾ ਹੀ ਨਹੀਂ ਅਭੀ ਸੇ ਖੁਮਾਰ ਕੀ ਬਾਤੇਂ। ਹੁਣੇ ਹੀ ਨਾਂਹ ਨਾਂਹ ਸ਼ੁਰੂ ਕਰ ਦਿੱਤੀ, ਹਾਲੇ ਤਾਂ ਸ਼ੁਰੂਆਤ ਹੋਈ ਹੈ। ਐਨ.ਡੀ.ਏ. ਦੀ ਕੇਂਦਰ ਵਿੱਚ ਸਰਕਾਰ ਆਈ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਪੰਜਾਬ ਨੂੰ ਕੇਂਦਰ ਤੋਂ ਪਿਆਰ-ਦੁਲਾਰ ਮਿਲੇਗਾ, ਜਿਸ ਨਾਲ ਪੰਜਾਬ ਹੋਰ ਅੱਗੇ ਵਧੇਗਾ। ਮੈਨੂੰ ਆਸ ਹੀ ਨਹੀਂ ਪੂਰਨ ਵਿਸ਼ਵਾਸ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਖੇਤੀ ਪ੍ਰਧਾਨ ਦੇਸ਼ ਹੈ ਅਤੇ ਦੇਸ਼ ਨੂੰ ਅਨਾਜ ਦੇ ਖੇਤਰ ਵਿੱਚ ਆਤਮਨਿਰਭਰ ਕਰਨ ਵਾਸਤੇ ਪੰਜਾਬ ਨੇ ਬਹੁਤ ਵੱਡਾ ਯੋਗਦਾਨ ਪਾਇਆ ਹੈ। ਦੇਸ਼ ਨੂੰ 1960 ਦੇ ਦਹਾਕੇ ਵਿੱਚ ਜਦੋਂ ਪੀ.ਐਲ. 480 ਕਣਕ ਬਾਹਰੋਂ ਮੰਗਵਾਉਣੀ ਪੈਂਦੀ ਸੀ, ਉਸ ਵਕਤ ਦੇ ਪ੍ਰਧਾਨ ਮੰਤਰੀ, ਸਵਰਗੀ ਲਾਲ ਬਹਾਦਰ ਸ਼ਾਸਤਰੀ ਜੀ ਨੇ ਜੈ ਜਵਾਨ, ਜੈ ਕਿਸਾਨ ਦਾ ਨਾਅਰਾ ਲਗਾਇਆ ਕਿ ਅਸੀਂ ਅਨਾਜ ਦੇ ਖੇਤਰ ਵਿੱਚ ਆਤਮ ਨਿਰਭਰ ਬਣੀਏ। ਉਸ ਸਮੇਂ ਪੰਜਾਬ ਅੱਗੇ ਆਇਆ, ਜਿਸ ਨੇ ਦੇਸ਼ ਨੂੰ ਇੱਕ ਰਾਹ ਦਿਖਾਈ, ਜਿਸ ਨਾਲ ਪੂਰਾ ਦੇਸ਼ ਅਨਾਜ ਦੇ ਖੇਤਰ ਵਿੱਚ ਆਤਮ ਨਿਰਭਰ ਹੋਇਆ। ਸਾਥੀਓ, ਅਨਾਜ ਦੇ ਖੇਤਰ ਵਿੱਚ 60% ਕੰਟ੍ਰੀਬਿਊਸ਼ਨ ਪੰਜਾਬ ਦੀ ਹੁੰਦੀ ਹੈ। ਅੱਜ ਇਹ ਪੰਜਾਬ ਖੜ੍ਹੋਤ ਦਾ ਸਾਮ੍ਹਣਾ ਕਰ ਰਿਹਾ ਹੈ। ਐਗਰੀਕਲਚਰ ਦੇ ਖੇਤਰ ਵਿੱਚ ਸਟੈਗਨੇਸ਼ਨ ਹੈ। ਕਈ ਵਾਰੀ ਲਗਦਾ ਹੈ ਕਿ ਜਿਹੜੇ ਦੂਸਰੇ ਪ੍ਰਦੇਸ਼ ਹਨ, ਚਾਹੇ ਗੁਜਰਾਤ ਹੈ ਜਾਂ ਮੱਧ ਪ੍ਰਦੇਸ਼ ਹੈ, ਉਥੇ ਜਿਹੜੀ 10% ਐਗਰੀਕਲਚਰ ਦੀ ਗ੍ਰੋਥ ਹੋ ਰਹੀ ਹੈ, ਉਸ ਦਾ ਕਾਰਨ ਹੈ ਕਿ ਉਥੇ ਅਨਕਲਟੀਵੇਟਿਡ ਲੈਂਡ ਕਾਫ਼ੀ ਦੇਰ ਅਨਐਕਸਪਲਾਇਟਿਡ ਰਹੀ ਹੈ। ਸਿੰਜਾਈ ਦੇ ਵਸੀਲੇ ਉਨ੍ਹਾਂ ਨੇ

ਹੁਣ ਲਿਆਂਦੇ ਹਨ। ਜਿਸ ਨਾਲ ਖੇਤੀ ਦੀ ਸ਼ੁਰੂਆਤ ਹੋਈ ਹੈ ਅਤੇ ਉਹ ਐਗਰੀਕਲਚਰ ਵਿੱਚ ਅੱਗੇ ਵਧੇ ਹਨ। ਜਿਨ੍ਹਾਂ ਪ੍ਰਦੇਸ਼ਾਂ ਵਿੱਚ ਅੱਜ ਗ੍ਰੋਥ ਰੇਟ 10% ਜਾਂ 12% ਹੈ, ਉਨ੍ਹਾਂ ਨੂੰ ਵੀ ਆਉਣ ਵਾਲੇ ਸਮੇਂ ਵਿੱਚ ਖੜੋਤ ਦਾ ਸਾਮ੍ਹਣਾ ਕਰਨਾ ਪਵੇਗਾ ਅਤੇ ਇਸ ਵਾਸਤੇ ਜ਼ਰੂਰੀ ਹੈ ਕਿ ਕੋਈ ਨਾ ਕੋਈ ਪਹਿਲਕਦਮੀ ਕੀਤੀ ਜਾਵੇ। ਪੰਜਾਬ ਨੇ ਇਰੀਗੇਸ਼ਨ ਸਿਸਟਮ, ਟਿਊਬਵੈੱਲ ਆਦਿ 1970 ਦੇ ਦਹਾਕੇ ਵਿੱਚ ਲਗਾਏ ਸਨ। ਅੱਜ ਜਿਹੜਾ ਸਾਡੇ ਸਾਹਮਣੇ ਸੈਚੁਰੇਸ਼ਨ ਪੁਆਇੰਟ ਆ ਗਿਆ ਹੈ, ਉਸ ਖੜੋਤ ਦਾ ਸਾਹਮਣਾ ਸਾਨੂੰ ਕਰਨਾ ਚਾਹੀਦਾ ਹੈ। ਇਸ ਵਾਸਤੇ ਅਸੀਂ ਅੱਗੇ ਵਧੀਏ ਕਿ ਜਿਹੜੀ ਇਹ ਖੜੋਤ ਹੈ, ਇਸ ਦਾ ਨਿਪਟਾਰਾ ਕਿਵੇਂ ਕੀਤਾ ਜਾ ਸਕਦਾ ਹੈ। ਸ਼੍ਰੋਮਣੀ ਅਕਾਲੀ ਦਲ – ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ, ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਪਿਛਲੇ ਦਿਨੀਂ ਪ੍ਰੋਗਰੈਸਿਵ ਪੰਜਾਬ ਐਗਰੀਕਲਚਰ ਸਮਿੱਟ ਕੀਤਾ, ਕਿਹਾ ਕਿ ਆਓ ਅਸੀਂ ਵਿਚਾਰ ਵਟਾਂਦਰਾ ਕਰੀਏ ਕਿ ਅਸੀਂ ਖੇਤੀ ਦੇ ਖੇਤਰ ਵਿੱਚ ਅੱਗੇ ਕਿਵੇਂ ਵੱਧ ਸਕਦੇ ਹਾਂ। ਡਾਈਵਰਸੀਫਿਕੇਸ਼ਨ ਆਫ਼ ਕਰਾਪਸ ਵੱਲ ਕਦਮ ਵਧਾਇਆ ਹੈ ਤਾਂ ਕਿ ਇੱਥੇ ਸਿਰਫ਼ ਗੇਹੂੰ ਤੇ ਚਾਵਲ ਹੀ ਨਾ ਹੋਣ ਬਲਕਿ ਸੋਇਆਬੀਨ, ਬਾਸਮਤੀ, ਕਾਟਨ ਅਤੇ ਮੇਜ਼ ਦੀ ਖੇਤੀ ਵੀ ਕੀਤੀ ਜਾਵੇ, ਇਸ ਨੂੰ ਵੀ ਉਤਸ਼ਾਹਿਤ ਕੀਤਾ ਜਾਵੇ ਅਤੇ ਖਾਸ ਕਰਕੇ ਫੂਡ ਪ੍ਰੋਸੈਸਿੰਗ ਇੰਡਸਟਰੀ ਇੱਥੇ ਆਉਣੀ ਚਾਹੀਦੀ ਹੈ। ਇਸ ਲਈ ਵੀ ਪਹਿਲ ਕਦਮੀ ਹੋਈ ਹੈ ਅਤੇ ਅੱਜ ਜ਼ਰੂਰਤ ਹੈ ਕਿ ਜਿਹੜੀ ਸੁਆਇਲ ਹੈ, ਉਸ ਦੀ ਟੈਸਟਿੰਗ ਕਰਵਾ ਕੇ ਜਿੱਥੇ ਅਸੀਂ ਭਾਵੇਂ ਗੇਹੂੰ ਅਤੇ ਚਾਵਲ ਉਗਾਉਂਦੇ ਹਾਂ, ਉਥੇ ਕੋਈ ਦੂਸਰੀ ਫ਼ਸਲ ਉਗਾਉਣ ਦਾ ਉਪਰਾਲਾ ਕਰਨ ਵਾਸਤੇ ਕਿਸਾਨ ਨੂੰ ਐਨਕਰੇਜ ਕਰੀਏ। ਇਸ ਲਈ ਮੇਰਾ ਸੁਝਾਅ ਹੈ ਕਿ ਕੋਈ ਨਾ ਕੋਈ ਜ਼ਿਲ੍ਹਾ ਸਿਲੈਕਟ ਕਰੀਏ। ਕਿਸਾਨ ਨੂੰ ਕਹੀਏ ਕਿ ਕੇਂਦਰ ਸਰਕਾਰ ਸਪੋਰਟ ਪ੍ਰਾਈਸ ਦਿੰਦੀ ਹੈ ਜਾਂ ਫੇਰ ਕੋਈ ਸਟੇਟ ਸਪਾਂਸਰਡ ਸਕੀਮ ਲਿਆਂਦੀ ਜਾਵੇ ਤਾਂ ਕਿ ਜੇਕਰ ਕਿਸਾਨ ਵ੍ਹੀਟ ਜਾਂ ਰਾਈਸ ਤੋਂ ਇਲਾਵਾ ਕੋਈ ਦੂਸਰੀ ਖੇਤੀ ਕਰਦਾ ਹੈ ਅਤੇ ਜਿਹੜਾ ਉਸ ਦਾ ਇਨਕਮ ਦਾ ਗੈਪ ਹੈ, ਉਸ ਨੂੰ ਸਟੇਟ ਵੱਲੋਂ ਪੂਰਾ ਕੀਤਾ ਜਾਵੇ। ਇਸ ਵਾਸਤੇ ਪਹਿਲ ਕਦਮੀ ਕੀਤੀ ਜਾਵੇ ਕਿ ਅਸੀਂ ਖੇਤੀ ਵਿੱਚ ਭਿੰਨਤਾ ਲਿਆਉਣੀ ਹੈ। ਇਸੇ ਤਰ੍ਹਾਂ ਸੈਂਟਰ ਆਫ਼ ਐਕਸੀਲੈਂਸ ਫਾਰ ਗਰੀਨ ਹਾਊਸ ਕਲਟੀਵੇਸ਼ਨ ਦੀ ਕਰਤਾਰਪੁਰ ਵਿੱਚ ਇਜ਼ਰਾਈਲ ਦੀ ਮਦਦ ਨਾਲ ਸ਼ੁਰੂਆਤ ਕੀਤੀ ਹੈ। ਇਸ ਵਾਸਤੇ ਮੈਂ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ। ਇਹ

[ ਸ਼੍ਰੀ ਮਨੋਰੰਜਨ ਕਾਲੀਆ ]

ਜਿਹੜੇ ਕਦਮ ਪੁੱਟੇ ਹਨ, ਇਸ ਦੇ ਨਾਲ ਐਗਰੀਕਲਚਰ ਖੇਤਰ ਵਿੱਚ ਜਿਹੜੀ ਖੜੋਤ ਹੈ, ਸਟੈਗਨੇਸ਼ਨ ਹੈ, ਇਸ ਨੂੰ ਅਸੀਂ ਆਉਣ ਵਾਲੇ ਸਮੇਂ ਵਿੱਚ ਨਜਿਠਾਂਗੇ। ਅੱਜ ਪੰਜਾਬ ਵਿੱਚ ਜਿਹੜੀ ਉਦਯੋਗ ਤੇ ਇੰਡਸਟਰੀ ਹੈ, ਇਹ ਇਥੇ ਲੱਗੀ ਹੈ, ਇਸ ਦਾ ਕਾਰਨ ਹੈ ਕਿ ਪੰਜਾਬੀ ਉਦਮੀ ਹਨ। ਪੰਜਾਬੀਆਂ ਦੀ ਇੰਟਰਪ੍ਰਾਈਜਿੰਗ ਨੇਚਰ ਹੈ। ਭਾਵੇਂ ਰਾਅ ਮੈਟੀਰੀਅਲ ਕਿਸੇ ਦੂਸਰੇ ਪ੍ਰਦੇਸ਼ ਵਿੱਚ ਸੀ ਲੇਕਿਨ 70-80 ਦੇ ਦਸ਼ਕ ਵਿੱਚ ਇੱਥੇ ਇੰਡਸਟਰੀ ਲੱਗੀ। ਵੂਲ ਇੱਥੇ ਭਾਵੇਂ ਨਹੀਂ ਹੈ ਪਰ ਹੌਜ਼ਰੀ ਇੰਡਸਟਰੀ ਹੈ। ਵਿਲੋ ਨਹੀਂ ਹੈ ਪਰ ਸਪੋਰਟਸ ਇੰਡਸਟਰੀ, ਸਰਜੀਕਲ ਇੰਡਸਟਰੀ ਹੈ। ਇੱਥੇ ਰਾਅ ਰਬੜ ਨਹੀਂ ਹੈ ਪਰ ਰਬੜ ਦੀ ਇੰਡਸਟਰੀ ਹੈ। ਸਟੀਲ ਮੰਡੀ ਵੀ ਇੱਥੇ ਹੈ। ਇੱਕ Era of subsidisation ਸੀ ਲੇਕਿਨ ਅੱਜ ਉਹ ਖਤਮ ਹੋ ਗਿਆ ਹੈ। ਅੱਜ ਜ਼ਰੂਰਤ ਹੈ ਕਿ ਇਸ ਇੰਡਸਟਰੀ ਨੂੰ ਵੀ ਪ੍ਰੋਟੈਕਟ ਕੀਤਾ ਜਾਵੇ। ਅੱਜ ਕੰਪੀਟੀਸ਼ਨ ਦਾ ਇਰਾ (era) ਹੈ, ਸਬਸੇਡਾਈਜੇਸ਼ਨ ਨਹੀਂ ਹੈ ਲੇਕਿਨ ਇਨ੍ਹਾਂ ਨੂੰ ਕਿਸ ਢੰਗ ਨਾਲ ਲੈਵਲ ਪਲੇਇੰਗ ਦਿੱਤੀ ਜਾਵੇ, ਇਸ ਗੱਲ ਦੀ ਵੀ ਜ਼ਰੂਰਤ ਹੈ। ਮੈਂ ਵਧਾਈ ਦਿੰਦਾ ਹਾਂ ਕਿ ਪਿਛਲੇ ਸਮੇਂ ਵਿੱਚ ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ, ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਅਤੇ ਸ਼੍ਰੀ ਮਦਨ ਮੋਹਨ ਮਿੱਤਲ ਜੀ ਨੇ ਪ੍ਰੋਗਰੈਸਿਵ ਪੰਜਾਬ ਇਨਵੈਸਟਰਜ਼ ਮੀਟ ਕੀਤੀ। ਇਸ ਦੇ ਵਿੱਚ 65,000 ਕਰੋੜ ਰੁਪਏ ਦੇ ਐਮ.ਓ.ਯੂਜ਼ ਸਾਈਨ ਹੋਏ ਹਨ। ਸੋ, ਆਉਣ ਵਾਲੇ ਸਮੇਂ ਵਿੱਚ ਉਦਯੋਗ ਪਨਪੇ, ਵੱਡਾ ਹੋਵੇ, ਇਹ ਇੱਕ ਪਹਿਲਕਦਮੀ ਹੋਈ ਹੈ ਲੇਕਿਨ ਜਿਥੇ ਪਹਿਲਕਦਮੀ ਹੋਈ ਹੈ, ਉਥੇ ਐਗਜਿਸਟਿੰਗ ਇੰਡਸਟਰੀ ਨੂੰ ਪ੍ਰੋਟੈਕਟ ਕਰਨ ਦੀ ਵੀ ਜ਼ਰੂਰਤ ਹੈ। ਜਿਹੜਾ ਵੈਟ ਰਿਫੰਡ ਹੈ, ਉਹ ਸਹੀ ਢੰਗ ਨਾਲ ਸਹੀ ਸਮੇਂ ਤੇ ਮਿਲੇ, ਇਸ ਵੱਲ ਵੀ ਧਿਆਨ ਦੇਣ ਦੀ ਜ਼ਰੂਰਤ ਹੈ।

ਡਿਪਟੀ ਸਪੀਕਰ ਸਾਹਿਬ, ਜਿਹੜੀ ਆਟਾ-ਦਾਲ ਸਕੀਮ ਹੈ, ਹੁਣ ਸਾਡੇ ਖੁਰਾਕ ਮੰਤਰੀ ਜੀ ਸ਼੍ਰੀ ਆਦੇਸ਼ ਪ੍ਰਤਾਪ ਜੀ ਨੇ ਉਪਰਾਲਾ ਕੀਤਾ ਹੈ ਕਿ ਅਸੀਂ ਸਿੱਧੇ ਤੌਰ ਤੇ ਕੰਜਿਊਮਰ ਨੂੰ ਦੇਣੀ ਹੈ। ਇਸ ਨਾਲ ਪਿਲਫਰਿੰਗ ਵੀ ਰੁਕੇਗੀ ਔਰ ਡਿਪੂ ਹੋਲਡਰ ਨੂੰ ਸਸਟੇਨਡ ਇਨਕਮ ਮਿਲੇਗੀ ਕਿ ਇੰਨੇ ਪੈਸੇ ਤੁਹਾਨੂੰ ਪਰ ਬੈਗ ਮਿਲਣਗੇ। ਇਹ ਇੱਕ ਅੱਛੀ ਪਹਿਲਕਦਮੀ ਹੈ। ਜਿਸ ਨਾਲ ਜਿਹੜਾ ਗਰੀਬ ਹੈ, ਜਿਸ ਨੂੰ ਜ਼ਰੂਰਤ ਹੈ, ਆਟਾ-ਦਾਲ ਸਕੀਮ ਸਹੀ ਹੱਥਾਂ ਵਿੱਚ ਪੁੱਜੇਗੀ। ਇਸ ਗੱਲ ਦੀ ਮੈਂ ਕੈਰੋਂ ਸਾਹਿਬ ਤੇ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦਿੰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਸਿੱਖਿਆ ਦਾ ਖੇਤਰ ਇੱਕ ਐਸਾ ਖੇਤਰ ਹੈ ਜਿਹੜਾ ਦੇਸ਼ ਤੇ ਸਮਾਜ ਨੂੰ ਉਜਵਲ ਬਣਾਉਣ ਦਾ ਖੇਤਰ ਹੈ। ਇਸ ਵਿੱਚ ਜਿੰਨਾ ਵੀ ਕੰਮ ਕੀਤਾ ਜਾਵੇ, ਉਨਾ ਥੋੜ੍ਹਾ ਹੈ। ਚਾਹੇ ਪ੍ਰਾਈਵੇਟ ਇੰਸਟੀਚਿਊਟਸ ਹਨ, ਚਾਹੇ ਸਰਕਾਰੀ ਅਦਾਰੇ ਹਨ, ਭਾਵੇਂ ਕੋਈ ਵੀ ਵਿਅਕਤੀ ਸਿੱਖਿਆ ਦੇ ਖੇਤਰ ਵਿੱਚ ਲੱਗੇ ਹੋਏ ਹਨ, ਉਹ ਸਾਰੇ ਬਾਗੋ ਬਾਗ ਹਨ ਕਿਉਂਕਿ ਇਸ ਗੱਲ ਵੱਲ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ਖਾਸ ਧਿਆਨ ਦਿੱਤਾ ਹੈ। ਇਸੇ ਕਾਰਨ ਪੰਜਾਬ ਦਾ ਰੈਂਕ ਸਿੱਖਿਆ ਦੇ ਖੇਤਰ ਵਿੱਚ 13ਵੀਂ ਪੁਜੀਸ਼ਨ ਤੋਂ 6ਵੀਂ ਪੁਜੀਸ਼ਨ ਤੇ ਆ ਗਿਆ ਹੈ। ਪਿਛਲੇ ਦਿਨੀਂ ਸਾਲ 2007 ਤੋਂ ਲਗਭਗ 42,850 ਟੀਚਰਜ਼ ਭਰਤੀ ਕੀਤੇ ਗਏ ਹਨ। ਹੁਣ 13,500 ਟੀਚਰਜ਼ ਹੋਰ ਭਰਤੀ ਕੀਤੇ ਜਾ ਰਹੇ ਹਨ।

ਮਿਡ ਡੇਅ ਮੀਲ ਤੇ ਲਗਭਗ 300 ਕਰੋੜ ਰੁਪਿਆ ਖਰਚ ਕਰਨ ਦਾ ਬਜਟ ਵਿੱਚ ਪ੍ਰਾਵਧਾਨ ਹੈ। 20,300 ਸਕੂਲਾਂ ਨੂੰ ਮਿਡ ਡੇਅ ਮੀਲ ਦਿੱਤਾ ਜਾਂਦਾ ਹੈ। 18 ਲੱਖ ਬੱਚੇ ਹਨ ਜੋ ਇਹ ਸਹੂਲਤ ਲੈਂਦੇ ਹਨ। ਅੱਜ ਅਸੀਂ ਜੋ ਉਪਰਾਲਾ ਕਰ ਰਹੇ ਹਾਂ ਕਿ ਇੱਕ ਠੇਕੇਦਾਰ ਨੂੰ ਸ਼ਹਿਰ ਵਿੱਚ ਠੇਕਾ ਦਿੱਤਾ ਜਾਂਦਾ ਹੈ ਔਰ ਮਿਡ ਡੇਅ ਮੀਲ ਦੀ ਡਿਸਟ੍ਰੀਬਿਊਸ਼ਨ ਕੀਤੀ ਜਾਂਦੀ ਹੈ, ਇਸ ਵਿੱਚ ਕਈ ਵਾਰੀ ਖਾਣਾ ਖਰਾਬ ਹੋ ਜਾਂਦਾ ਹੈ। ਮੈਂ ਜਲੰਧਰ ਵਿੱਚ ਮੁਆਇਨਾ ਕੀਤਾ ਸੀ। ਠੇਕੇਦਾਰ ਨੂੰ ਵੀ ਬੁਲਾਇਆ ਸੀ। ਉਹ ਕਹਿੰਦਾ ਕਿ ਅਸੀਂ ਰਾਤੀਂ ਤਿੰਨ ਜਾਂ ਚਾਰ ਵਜੇ ਬਣਾਉਣਾ ਸ਼ੁਰੂ ਕਰਦੇ ਹਾਂ। ਉਨ੍ਹਾਂ ਕੋਲ ਪਰਾਪਰ ਕੰਟੇਨਰਜ਼ ਨਹੀਂ ਹਨ, ਜਿਨ੍ਹਾਂ ਵਿੱਚ ਖਾਣਾ ਗਰਮ ਰਹਿ ਸਕੇ, ਬਾਸਾ ਨਾ ਹੋਵੇ ਅਤੇ ਬੋਅ ਨਾ ਆਵੇ। ਕਈ ਜਗ੍ਹਾ ਐਸੀਆਂ ਸ਼ਿਕਾਇਤਾਂ ਆਈਆਂ ਹਨ। ਮੈਂ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਪੀ.ਟੀ.ਏ. ਹੈ, ਪੇਰੈਂਟ ਟੀਚਰ ਐਸੋਸੀਏਸ਼ਨ ਹੈ, ਪਹਿਲਾਂ ਉਹ ਬਣਾਓ ਤਾਂ ਕਿ ਜਿਸਦਾ ਬੱਚਾ ਪੜ੍ਹਦਾ ਹੈ, ਉਸ ਦੇ ਪੇਰੈਂਟ ਉਸ ਐਸੋਸੀਏਸ਼ਨ ਦੇ ਮੈਂਬਰ ਹੋਣ ਔਰ ਪੀ.ਟੀ.ਏ. ਨੂੰ ਪੈਸੇ ਦਿੱਤੇ ਜਾਣਗੇ ਕਿ ਤੁਸੀਂ ਪਰ-ਬੱਚਾ ਪੈਸੇ ਲੈ ਲਓ ਔਰ ਜੋ ਮਰਜ਼ੀ ਖਿਲਾਓ। ਇਸ ਤਰ੍ਹਾਂ ਠੀਕ ਢੰਗ ਨਾਲ ਮਿਡ ਡੇਅ ਮੀਲ ਬੱਚਿਆਂ ਨੂੰ ਦਿੱਤਾ ਜਾ ਸਕਦਾ ਹੈ। ਇਹ ਮੇਰਾ ਸੁਝਾਅ ਹੈ।

**ਸਰਦਾਰ ਬਲਬੀਰ ਸਿੰਘ ਸਿੱਧੂ :** ਪੁਆਇੰਟ ਆਫ ਆਰਡਰ, ਸਰ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਸਿੱਧੂ ਸਾਹਿਬ।

**ਸਰਦਾਰ ਬਲਬੀਰ ਸਿੰਘ ਸਿੱਧੂ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ

[ ਸਰਦਾਰ ਬਲਬੀਰ ਸਿੰਘ ਸਿੱਧੂ ]

ਜਿਹੜੇ ਮਿਡ ਡੇਅ ਮੀਲ ਵਰਕਰ ਹਨ, ਕੀ ਉਨ੍ਹਾਂ ਨੂੰ ਤਨਖਾਹਾਂ ਮਿਲ ਗਈਆਂ ਹਨ? ਉਹ ਅੱਜ ਹੜਤਾਲਾਂ ਕਰ ਰਹੇ ਹਨ। ਕੀ ਉਨ੍ਹਾਂ ਨੂੰ ਸਾਰੇ ਬਕਾਏ ਅਤੇ ਤਨਖਾਹਾਂ ਮਿਲ ਗਈਆਂ? ਇਸ ਬਾਰੇ ਮੰਤਰੀ ਜੀ ਦੱਸਣ। (ਵਿਘਨ...ਸ਼ੋਰ)

**ਮਾਨਯੋਗ ਡਿਪਟੀ ਸਪੀਕਰ :** ਕਾਲੀਆ ਜੀ, ਇਕ ਦੋ ਮਿੰਟ ਵਿਚ ਖਤਮ ਕਰੋ।

**ਸ਼੍ਰੀ ਮਨੋਰੰਜਨ ਕਾਲੀਆ :** ਹਾਂ ਜੀ, ਮੈਂ ਆਪਣੀ ਪਾਰਟੀ ਦਾ ਹੀ ਟਾਈਮ ਲਵਾਂਗਾ। ਪੀ.ਟੀ.ਏ. ਨਾਲ ਮਿਡ ਡੇਅ ਮੀਲ ਸਹੀ ਢੰਗ ਨਾਲ ਚੱਲ ਸਕੇਗਾ। ਹੈਲਥ ਦੇ ਖੇਤਰ ਵਿਚ ਵੀ ਬਹੁਤ ਚੰਗੇ ਉਪਰਾਲੇ ਕੀਤੇ ਗਏ ਹਨ। ਮੈਂ ਕੈਂਸਰ ਦੀ ਗੱਲ ਕਰਦਾ ਹਾਂ ਕਿ ਸਾਡੇ ਮੁੱਖ ਮੰਤਰੀ ਜੀ ਨੇ ਕੈਂਸਰ ਮਰੀਜ਼ ਨੂੰ ਡੇਢ ਲੱਖ ਰੁਪਿਆ ਦੇਣ ਦਾ ਫੈਸਲਾ ਕੀਤਾ ਹੈ। ਇਸ ਨਾਲ ਲੋਕਾਂ ਨੂੰ ਬਹੁਤ ਰਾਹਤ ਮਿਲੀ ਹੈ ਪਰ ਕੈਂਸਰ ਇਕ ਲਾਇਲਾਜ ਬਿਮਾਰੀ ਹੈ। ਇਹ ਵੀ ਸਾਨੂੰ ਪਤਾ ਹੈ ਕਿ ਕੈਂਸਰ ਦੇ ਇਲਾਜ ਤੇ ਡੇਢ ਲੱਖ ਤੋਂ ਜ਼ਿਆਦਾ ਖਰਚ ਹੁੰਦਾ ਹੈ। ਅਸੀਂ ਜਿਹੜਾ ਉਪਰਾਲਾ ਕੀਤਾ ਹੈ, ਉਹ ਬਹੁਤ ਚੰਗਾ ਹੈ। ਕੱਲ੍ਹ ਹੈਲਥ ਮਨਿਸਟਰ ਸਾਹਿਬ ਨੇ ਦੱਸਿਆ ਸੀ ਕਿ 118 ਦਵਾਈਆਂ ਸਸਤੇ ਰੇਟ ਤੇ ਮੁਹੱਈਆ ਕੀਤੀਆਂ ਗਈਆਂ ਹਨ। ਕੈਂਸਰ ਦੇ ਇਲਾਜ ਲਈ ਇਨਲਿਸਟਡ ਹਸਪਤਾਲ ਵੀ ਹਨ ਜਿਥੇ ਮਰੀਜ਼ ਦਾ ਸਿੱਧਾ ਇਲਾਜ ਹੋਵੇਗਾ ਪਰ ਮੇਰੀ ਬੇਨਤੀ ਇਹ ਹੈ ਕਿ ਹਸਪਤਾਲਾਂ ਵਿਚ ਦਵਾਈਆਂ ਮਹਿੰਗੀਆਂ ਮਿਲਦੀਆਂ ਹਨ। ਇਸ ਬਾਰੇ ਕੋਈ ਮਕੈਨਿਜ਼ਮ ਬਣਾਇਆ ਜਾਣਾ ਚਾਹੀਦਾ ਹੈ ਕਿ ਹਸਤਪਾਲਾਂ ਵਿਚ ਦਵਾਈਆਂ ਮਹਿੰਗੀਆਂ ਨਾ ਮਿਲਣ। ਇਹ ਨਾ ਹੋਵੇ ਕਿ ਜਿਹੜਾ ਡੇਢ ਲੱਖ ਰੁਪਿਆ ਮਰੀਜ਼ ਨੂੰ ਮਿਲਣਾ ਹੈ, ਉਹ ਸਾਰਾ ਮਹਿੰਗੀਆਂ ਦਵਾਈਆਂ ਤੇ ਹੀ ਲੱਗ ਜਾਵੇ ਅਤੇ ਬਾਕੀ ਪੈਸੇ ਮਰੀਜ਼ ਨੂੰ ਪੱਲਿਓਂ ਦੇਣੇ ਪੈਣ। ਇਸ ਲਈ ਮੇਰਾ ਇਕ ਸੁਝਾਅ ਹੈ ਕਿ Patient is the best judge. ਜਿਹੜਾ ਬਿਮਾਰ ਹੈ, ਉਸ ਨੇ ਆਪਣਾ ਇਲਾਜ ਆਪ ਕਰਵਾਉਣਾ ਹੈ। ਇਸ ਲਈ ਜੇਕਰ ਆਪਾਂ ਉਸ ਮਰੀਜ਼ ਨੂੰ ਪੈਸੇ ਸਿੱਧੇ ਵੀ ਦੇ ਦੇਈਏ ਤਾਂ ਵੀ ਕੋਈ ਹਰਜ਼ ਨਹੀਂ ਹੈ। ਇਸ ਨਾਲ ਜਿਥੇ ਉਸ ਨੇ ਆਪਣਾ ਇਲਾਜ ਕਰਵਾਉਣਾ ਹੈ, ਉਹ ਕਰਵਾ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਗੱਲ ਤੇ ਗੌਰ ਕਰਨ। (ਵਿਘਨ..ਸ਼ੋਰ)

**ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ (ਸ਼੍ਰੀ ਸੁਰਜੀਤ ਕੁਮਾਰ ਜਿਆਨੀ) :** ਡਿਪਟੀ ਸਪੀਕਰ

ਸਾਹਿਬ, ਕੱਲ੍ਹ ਵੀ ਇਹ ਗੱਲ ਆਈ ਸੀ ਕਿ ਦਵਾਈਆਂ ਮਹਿੰਗੀਆਂ ਮਿਲਦੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਡੇਢ ਲੱਖ ਰੁਪਏ ਦਾ ਬਿੱਲ ਹੈ, ਉਹ ਤਾਂ ਹੀ ਪਾਸ ਹੋਵੇਗਾ ਜੇਕਰ ਦਵਾਈਆਂ ਸਹੀ ਰੇਟ ਤੇ ਭਾਵ ਸਸਤੇ ਰੇਟ ਤੇ ਦਿੱਤੀਆਂ ਗਈਆਂ ਹਨ। ਅਗਰ ਹਸਪਤਾਲ ਨੇ ਮਹਿੰਗੀਆਂ ਦਵਾਈਆਂ ਦਾ ਬਿੱਲ ਦਿੱਤਾ ਹੈ ਤਾਂ ਬਿੱਲ ਪਾਸ ਹੀ ਨਹੀਂ ਹੋਵੇਗਾ।

**ਸ਼੍ਰੀ ਮਨੋਰੰਜਨ ਕਾਲੀਆ :** ਠੀਕ ਹੈ ਜੀ ਪਰ ਕਈ ਵਾਰ ਹੁੰਦਾ ਹੈ ਕਿ ਕਿਸੇ ਹਸਪਤਾਲ ਵਿਚ ਪਰਾਪਰ ਇਲਾਜ ਨਹੀਂ ਹੁੰਦਾ। ਮੇਰੇ ਕੋਲ ਕਈ ਅਜਿਹੇ ਕੇਸ ਆਏ ਹਨ ਕਿ ਡੇਢ ਲੱਖ ਰੁਪਿਆ ਹਸਪਤਾਲ ਦੇ ਖਾਤੇ ਵਿਚ ਚਲਿਆ ਗਿਆ ਅਤੇ ਮਰੀਜ਼ ਨੂੰ ਉਥੇ ਹੀ ਇਲਾਜ ਕਰਵਾਉਣਾ ਪੈਣਾ ਹੈ।

**ਸ਼੍ਰੀਮਤੀ ਗੁਰਇਕਬਾਲ ਕੌਰ :** ਪੁਆਇੰਟ ਆਫ ਆਰਡਰ, ਸਰ।

**ਮਾਨਯੋਗ ਡਿਪਟੀ ਸਪੀਕਰ :** ਹਾਂ ਜੀ, ਸ਼੍ਰੀਮਤੀ ਗੁਰਇਕਬਾਲ ਕੌਰ ਜੀ।

**ਸ਼੍ਰੀਮਤੀ ਗੁਰਇਕਬਾਲ ਕੌਰ :** ਡਿਪਟੀ ਸਪੀਕਰ ਸਾਹਿਬ, ਕਾਲੀਆ ਜੀ ਨੇ ਬੜੀ ਚੰਗੀ ਗੱਲ ਕੀਤੀ ਹੈ ਕਿਉਂਕਿ ਜਦੋਂ ਕੈਂਸਰ ਦੇ ਮਰੀਜ਼ ਨੂੰ ਪਤਾ ਲਗਦਾ ਹੈ ਕਿ ਮੈਨੂੰ ਕੈਂਸਰ ਹੈ ਤਾਂ ਉਹ ਬਹੁਤ ਘਬਰਾ ਜਾਂਦਾ ਹੈ। ਕੁਝ ਲੋਕ ਬੜੇ ਗਰੀਬ ਪਰਿਵਾਰਾਂ ਨਾਲ ਸਬੰਧ ਰੱਖਦੇ ਹਨ। ਜਦੋਂ ਉਨ੍ਹਾਂ ਨੂੰ ਪੈਸੇ ਮਿਲਣੇ ਹੁੰਦੇ ਹਨ, ਉਸ ਸਮੇਂ ਤੱਕ ਕੈਂਸਰ ਫਸਟ ਸਟੇਜ ਤੋਂ ਥਰਡ ਸਟੇਜ ਤੇ ਪਹੁੰਚ ਜਾਂਦਾ ਹੈ। ਇਨ੍ਹਾਂ ਦੇ ਜਿਹੜੇ ਹਸਪਤਾਲ ਹਨ, ਉਥੇ ਟੈਲੀਪੈਥੀ ਰੱਖੀ ਹੋਈ ਹੈ। ਉਥੇ ਜਾਉਗੇ ਤਾਂ ਇਲਾਜ ਹੋਵੇਗਾ ਅਤੇ ਦੂਜੇ ਪਾਸੇ ਤੁਸੀਂ ਮਰੀਜ਼ ਨੂੰ ਲਿਜਾ ਨਹੀਂ ਸਕਦੇ। ਇਸ ਤਰ੍ਹਾਂ ਮਰੀਜ਼ ਖਤਮ ਹੋ ਜਾਂਦਾ ਹੈ। ਮੈਂ ਇਹੀ ਕਹਿਣਾ ਚਾਹੁੰਦੀ ਹਾਂ।

**ਸ਼੍ਰੀ ਮਨੋਰੰਜਨ ਕਾਲੀਆ :** ਡਿਪਟੀ ਸਪੀਕਰ ਸਾਹਿਬ, ਬਹੁਤ ਅੱਛਾ ਉਪਰਾਲਾ ਹੈ ਕਿ ਹੋਮ ਡਿਪਾਰਟਮੈਂਟ ਨੇ, ਉਪ ਮੁੱਖ ਮੰਤਰੀ, ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਦੋ ਸੇਫ ਸਿਟੀ ਡਿਕਲੇਅਰ ਕੀਤੇ ਹਨ। ਇਹ ਹਨ ਅੰਮ੍ਰਿਤਸਰ ਅਤੇ ਲੁਧਿਆਣਾ। ਇਸ ਬਜਟ ਵਿੱਚ ਵੀ ਇਨ੍ਹਾਂ ਦਾ ਜ਼ਿਕਰ ਹੈ ਲੇਕਿਨ ਪੰਜਾਬ ਦੇ ਵਿੱਚ ਤਿੰਨ ਸ਼ਹਿਰ ਕਮਿਸ਼ਨਰੇਟ ਸਿਸਟਮ ਅਧੀਨ ਹਨ। ਇਹ ਹਨ ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ। ਜੇ ਲੁਧਿਆਣਾ ਅਤੇ ਅੰਮ੍ਰਿਤਸਰ ਇਨਕਲੂਡ ਕੀਤਾ ਹੈ ਤਾਂ ਮੈਂ ਚਾਹੁੰਦਾ ਹਾਂ ਕਿ ਵਜ਼ੀਰ-ਏ-ਖਜ਼ਾਨਾ ਜ਼ਰਾ ਜਲੰਧਰ ਵੱਲ ਵੀ ਨਿਗਾਹ ਮਾਰ ਲੈਣ ਅਤੇ ਜਲੰਧਰ ਨੂੰ ਵੀ ਸੇਫ ਸਿਟੀ ਵਿੱਚ ਇਨਕਲੂਡ ਕਰ ਲੈਣ। ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ

[ ਸ਼੍ਰੀ ਮਨੋਰੰਜਨ ਕਾਲੀਆ ]

ਉਪ ਮੁੱਖ ਮੰਤਰੀ ਜੀ ਜਲੰਧਰ ਆਏ ਸਨ ਅਤੇ ਉਨ੍ਹਾਂ ਨੇ ਘੋਸ਼ਣਾ ਕੀਤੀ ਸੀ ਕਿ 5 ਅੰਡਰ ਪਾਸ ਔਰ ਫਲਾਈ ਓਵਰ ਬਣਨਗੇ। ਇਹ ਮੇਰੀ ਕਾਂਸਟੀਚੂਐਂਸੀ ਵਿੱਚ ਅਜਿਹੇ ਇਲਾਕੇ ਹਨ ਕਿ ਉਥੇ ਫਾਟਕ ਹਰ ਵੇਲੇ ਲੱਗਾ ਰਹਿੰਦਾ ਹੈ ਅਤੇ ਏਰੀਆ ਹਰ ਵੇਲੇ ਕੱਟਿਆ ਰਹਿੰਦਾ ਹੈ। ਉਸ ਵਿੱਚ ਬਸ਼ੀਰਪੁਰਾ, ਚੁਗਿੱਟੀ, ਲੱਧੇਵਾਲੀ, ਧੰਨੋਵਾਲੀ, ਦਕੋਹਾ ਹਨ। ਉਨ੍ਹਾਂ ਨੇ ਘੋਸ਼ਣਾ ਕੀਤੀ ਸੀ ਕਿ ਇਸ ਉਤੇ ਫਲਾਈਓਵਰ ਅਤੇ ਅੰਡਰਪਾਸ ਬਣਨਗੇ। ਸੋ, ਮੈਂ ਤੁਹਾਡੇ ਦੁਆਰਾ ਵਜ਼ੀਰ-ਏ-ਖਜ਼ਾਨਾ ਨੂੰ ਕਹਾਂਗਾ ਕਿ ਇਸ ਉਤੇ ਵੀ ਗੌਰ ਕਰਕੇ ਇਨਕਲੂਡ ਕਰ ਲਿਆ ਜਾਵੇ। ਇੱਕ ਨੈਸ਼ਨਲ ਇੰਸਟੀਚਿਊਟ ਆਫ ਫੈਸ਼ਨ ਟੈਕਨਾਲੋਜੀ ਦੀ ਜਲੰਧਰ ਵਿੱਚ ਬਿਲਡਿੰਗ ਬਣ ਰਹੀ ਹੈ ਅਤੇ 20 ਕਰੋੜ ਰੁਪਿਆ ਖਰਚ ਕੀਤਾ ਜਾ ਚੁੱਕਾ ਹੈ। ਮੁੱਖ ਮੰਤਰੀ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਇਸ ਦਾ ਨੀਂਹ ਪੱਥਰ ਰੱਖਿਆ ਸੀ ਅਤੇ ਹੁਣ 2-3 ਸਾਲ ਤੋਂ ਉਥੇ ਕੰਸਟਰੱਕਸ਼ਨ ਨਹੀਂ ਹੋ ਰਹੀ। ਮੈਂ ਤੁਹਾਡੇ ਦੁਆਰਾ ਵਿੱਤ ਮੰਤਰੀ ਜੀ ਨੂੰ ਕਹਾਂਗਾ ਕਿ ਜਿਹੜੇ ਪ੍ਰਾਜੈਕਟ ਇਨਕੰਪਲੀਟ ਹਨ, ਉਨ੍ਹਾਂ ਨੂੰ ਸਬਸੀਕੁਐਂਟ ਬਜਟ ਵਿੱਚ ਤਰਜੀਹ ਜ਼ਰੂਰ ਦੇਣੀ ਚਾਹੀਦੀ ਹੈ ਤਾਂ ਕਿ ਅਜਿਹੇ ਪ੍ਰਾਜੈਕਟਸ ਸਮੇਂ ਸਿਰ ਕੰਪਲੀਟ ਹੋਣ। ਇੱਕ ਈ-ਗਵਰਨੈਂਸ ਦੀ ਗੱਲ ਹੈ, ਇਹ ਬੜਾ ਅੱਛਾ ਕੰਸੈਪਟ ਹੈ। ਇਸ ਨਾਲ ਕੁਰੱਪਸ਼ਨ ਅਤੇ ਡਿਲੇਅ ਦੂਰ ਹੋਵੇਗੀ ਪਰ ਇਸ ਚੀਜ਼ ਨੂੰ ਟਾਈਮ ਬਾਊਂਡ ਕੀਤਾ ਜਾਵੇ ਕਿ ਇਸ ਨੂੰ ਸਮੇਂ ਬੱਧ ਤਰੀਕੇ ਨਾਲ ਪੰਜਾਬ ਵਿੱਚ ਇੰਪਲੀਮੈਂਟ ਕੀਤਾ ਜਾਵੇ। ਇਸ ਨਾਲ ਆਮ ਲੋਕਾਂ ਨੂੰ ਸਰਕਾਰ ਨਾਲ ਸੰਪਰਕ ਬਣਾਉਣਾ ਸੌਖਾ ਹੋਵੇਗਾ ਅਤੇ ਸਰਕਾਰ ਦੀ ਵਰਕਿੰਗ ਬਿਹਤਰ ਹੋਵੇਗੀ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਸਕਿੱਲ ਡਿਵੈਲਪਮੈਂਟ ਹੈ। ਕੋਈ ਵਕਤ ਸੀ ਕਿ ਅੱਠਵੀਂ ਪਾਸ ਵਿਅਕਤੀ ਕਲਰਕ ਭਰਤੀ ਹੋ ਜਾਂਦਾ ਸੀ। ਹੁਣ ਗਰੈਜੂਏਟ ਅਤੇ ਪੋਸਟ ਗਰੈਜੂਏਟ ਵੀ ਚਾਹੁੰਦੇ ਹਨ ਕਿ ਸਰਕਾਰ ਵਿੱਚ ਭਰਤੀ ਹੋਵੇ ਪਰ ਸਰਕਾਰ ਕੋਲ ਨੌਕਰੀਆਂ ਨਹੀਂ ਹਨ। ਜਿਹੜਾ ਸਕਿੱਲ ਡਿਵੈਲਪਮੈਂਟ ਦਾ ਉਪਰਾਲਾ ਕੀਤਾ ਹੈ, ਇਸ ਨੂੰ ਖਾਸ ਮੋਨੀਟਰ ਕਰੀਏ ਤਾਂ ਕਿ ਜਿਹੜੇ ਅੰਡਰ ਗਰੈਜੂਏਟ ਹਨ, ਉਨ੍ਹਾਂ ਨੂੰ ਉਤਸ਼ਾਹਿਤ ਕਰੀਏ ਕਿਉਂਕਿ ਇਸ ਨਾਲ ਉਨ੍ਹਾਂ ਨੂੰ ਰੁਜ਼ਗਾਰ ਮਿਲੇਗਾ ਅਤੇ ਉਹ ਪ੍ਰਦੇਸ਼ ਦੀ ਅਰਥ ਵਿਵਸਥਾ ਵਿੱਚ ਵੀ ਆਪਣਾ ਵਡਮੁੱਲਾ ਯੋਗਦਾਨ ਪਾਉਣਗੇ। ਡਿਪਟੀ ਸਪੀਕਰ ਸਾਹਿਬ, ਇਹ ਬਜਟ ਚਹੁੰਮੁੱਖੀ ਪੰਜਾਬ ਦੇ ਵਿਕਾਸ ਨੂੰ ਹੋਰ ਤੇਜ਼ ਗਤੀ ਦੇਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਸਾਰੇ

ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਸ ਬਜਟ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ (ਥੰਪਿੰਗ)

**ਮਾਨਯੋਗ ਡਿਪਟੀ ਸਪੀਕਰ :** ਰਾਣਾ ਗੁਰਜੀਤ ਸਿੰਘ ਜੀ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ) :** ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ, ਇਸ ਲਈ ਮੈਂ ਧੰਨਵਾਦ ਕਰਦਾ ਹਾਂ। ਮੈਂ ਅੰਕੜਿਆਂ ਤੇ ਨਹੀਂ ਜਾਣਾ ਅਤੇ ਸਿੱਧੀ-ਸਿੱਧੀ ਪ੍ਰੈਕਟੀਕਲ ਗੱਲ ਕਰਨੀ ਹੈ ਜਿਹੜਾ ਕਿ ਸਰਕਾਰ ਨੇ ਨਹੀਂ ਕੀਤਾ। ਸਾਰਿਆਂ ਨੇ ਬੜੇ ਅੰਕੜੇ ਦਿੱਤੇ ਹਨ ਪਰ ਇੰਡਸਟਰੀ ਦਾ ਬੁਰਾ ਹਾਲ ਹੈ। ਕਈ ਕਾਰਨ ਹਨ ਜਿਨ੍ਹਾਂ ਕਰਕੇ ਪੰਜਾਬ ਵਿੱਚੋਂ ਇੰਡਸਟਰੀ ਛੱਡ ਕੇ ਬਾਹਰ ਜਾ ਰਹੀ ਹੈ। ਉਨ੍ਹਾਂ ਵਿੱਚ ਮੁੱਖ ਕਾਰਨ ਹੈ ਕਿ ਐਨ.ਡੀ.ਏ. ਦੀ ਸਰਕਾਰ ਵੇਲੇ ਹਿੱਲ ਸਟੇਟਸ ਨੂੰ ਇੰਸੈਂਟਿਵ ਅਤੇ ਟੈਕਸ ਰਿਬੇਟਸ ਦਿੱਤੇ ਗਏ ਸਨ, ਜਿਸ ਕਾਰਨ ਇੰਡਸਟਰੀ ਬਾਹਰ ਗਈ ਹੈ। ਇਹੀ ਇਕੱਲਾ ਕਾਰਨ ਨਹੀਂ ਹੈ। ਇਸ ਦਾ ਮੁੱਖ ਕਾਰਨ ਬਿਜਲੀ ਦੀ ਸਪਲਾਈ ਦਾ ਸਹੀ ਨਾ ਹੋਣਾ ਵੀ ਹੈ। ਹੁਣ ਬਿਜਲੀ ਦੇ ਕੱਟ ਬਹੁਤ ਲੱਗ ਰਹੇ ਹਨ। ਬਿਜਲੀ ਬਹੁਤ ਮਹਿੰਗੀ ਪੈ ਰਹੀ ਹੈ। ਦੂਸਰਾ, ਵੈਟ ਬੜਾ ਹੀ ਕੰਪਲੀਕੇਟਡ ਹੈ। ਇੰਡਸਟਰੀਲਿਸਟ, ਟਰੇਡਰਜ਼ ਅਤੇ ਵਪਾਰੀ ਇਸ ਵੈਟ ਤੋਂ ਬੜੇ ਦੁਖੀ ਹਨ ਕਿਉਂਜੋ ਉਨ੍ਹਾਂ ਨੂੰ ਰਿਫੰਡ ਨਹੀਂ ਮਿਲ ਰਿਹਾ। ਇਸ ਤੇ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਹੜੀ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਸਥਿਤੀ ਹੈ, ਉਸ ਉਤੇ ਵੀ ਧਿਆਨ ਦੇਣ ਦੀ ਲੋੜ ਹੈ। ਜਦੋਂ ਅਸੀਂ ਉੱਧਰ (ਟਰੈਜ਼ਰੀ ਵਾਲੇ ਪਾਸੇ) ਹੁੰਦੇ ਸੀ, ਉਦੋਂ ਵੀ ਬੜੀ ਵਾਰ ਰੌਲਾ ਪਿਆ ਸੀ ਕਿ ਉਪਰ ਸਰਕਾਰ ਕਾਂਗਰਸ ਦੀ ਹੈ, ਤੁਸੀਂ ਹਿੱਲ ਸਟੇਟਸ ਦੀ ਗੱਲ ਲੈ ਕੇ ਆਓ।

*2.10 ਵਜੇ ਬਾਅਦ ਦੁਪਹਿਰ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਲੇਕਿਨ ਅੱਜ ਪੰਜਾਬ ਵਿਚ ਅਕਾਲੀ ਦਲ ਤੇ ਬੀ.ਜੇ.ਪੀ. ਦੀ ਸਰਕਾਰ ਹੈ ਅਤੇ ਸੈਂਟਰ ਵਿਚ ਸਰਕਾਰ ਐਨ.ਡੀ.ਏ. ਦੀ ਹੈ। ਮੈਂ ਕਹਿੰਦਾ ਹਾਂ ਕਿ ਖਾਲੀ ਹਿੱਲ ਸਟੇਟਸ ਦੀ ਆਪਾਂ ਨੂੰ ਗੱਲ ਨਹੀਂ ਕਰਨੀ ਚਾਹੀਦੀ। ਜਿਹੜੇ ਅੱਜ ਨਾਰਥ ਈਸਟਰਨ ਰੀਜ਼ਨ ਨੂੰ ਬੈਨੀਫਿਟਸ ਮਿਲ ਰਹੇ ਹਨ, ਫਾਈਨਾਂਸ ਮਨਿਸਟਰ ਸਾਹਿਬ, ਬਜਟ ਦੀ 10% ਐਲੋਕੇਸ਼ਨ ਨਾਰਥ ਈਸਟਰਨ ਰੀਜ਼ਨ ਦੇ ਹਰ ਡਿਪਾਰਟਮੈਂਟ ਨੂੰ ਜਾਂਦੀ ਹੈ। ਮੇਰਾ ਖਿਆਲ ਹੈ ਕਿ ਸਾਨੂੰ ਸਾਡੀ ਸਟੇਟ ਦੀ ਗੱਲ

[ ਰਾਣਾ ਗੁਰਜੀਤ ਸਿੰਘ ]

ਕਰਨੀ ਚਾਹੀਦੀ ਹੈ ਕਿਉਂਕਿ ਸਾਡਾ ਰਾਜ ਵੀ ਬਾਰਡਰ ਨਾਲ ਲਗਦਾ ਹੈ। ਪਾਕਿਸਤਾਨ ਦੇ ਨਾਲ ਸਾਡਾ ਬਾਰਡਰ ਲਗਦਾ ਹੈ, ਉਸ ਨਾਲ ਤੁਹਾਨੂੰ ਇੰਡਸਟਰੀਅਲ ਇਨਸੈਂਟਿਵ ਵੀ ਮਿਲਣਗੇ ਅਤੇ ਡਿਵੈਲਪਮੈਂਟ ਲਈ, ਬਿਜਲੀ ਲਈ, ਮੇਨ ਡਿਪਾਰਟਮੈਂਟਸ ਲਈ ਉਸ 10% ਵਿਚੋਂ ਤੁਹਾਨੂੰ ਵੀ ਹਿੱਸਾ ਮਿਲੇਗਾ। ਤੁਸੀਂ ਇਹ ਕੋਸ਼ਿਸ਼ ਕਰੋ ਕਿਉਂਜੋ ਥੱਲੇ ਵੀ ਤੁਹਾਡੀ ਸਰਕਾਰ ਹੈ ਤੇ ਉੱਪਰ ਵੀ ਤੁਹਾਡੀ ਸਰਕਾਰ ਹੈ। ਇਸ ਨਾਲ ਡਿਵੈਲਪਮੈਂਟ ਵੀ ਬੜੀ ਹੋਵੇਗੀ। (ਵਿਘਨ...)

**Mr. Speaker :** Don't disturb. ਜਿੰਨਾ ਤੁਸੀਂ ਡਿਸਟਰਬ ਕਰੋਗੇ, ਉਨਾ ਹੀ ਸਮੇਂ ਦਾ ਨੁਕਸਾਨ ਹੋਵੇਗਾ। ਰਾਣਾ ਜੀ, ਚੇਅਰ ਨੂੰ ਐਡਰੈਸ ਕਰੋ।

**ਰਾਣਾ ਗੁਰਜੀਤ ਸਿੰਘ :** ਸਰ, ਇਨ੍ਹਾਂ ਨੂੰ ਕਹਿ ਦਿਉ। ਮੱਲੋਮੱਲੀ ਨਜ਼ਰ ਉਧਰ ਨੂੰ ਚਲੀ ਜਾਂਦੀ ਹੈ।

**ਮਾਨਯੋਗ ਸਪੀਕਰ :** ਜਦ ਉਹ ਸਹੀ ਬੋਲ ਰਹੇ ਹਨ ਤਾਂ ਡਿਸਟਰਬ ਕਿਉਂ ਕਰਦੇ ਹੋ?

**ਰਾਣਾ ਗੁਰਜੀਤ ਸਿੰਘ :** ਮੈਂ ਸਰਕਾਰ ਦਾ ਕ੍ਰਿਟੀਸਿਜ਼ਮ ਨਹੀਂ ਕਰਨਾ ਬਲਕਿ ਸਰਕਾਰ ਨੂੰ ਸੁਝਾਓ ਦੇਣੇ ਹਨ ਅਤੇ ਵਧੀਆ ਸੁਝਾਓ ਦਿਆਂਗਾ। ਕਾਲੀਆ ਸਾਹਿਬ ਨੇ ਡਾਈਵਰਸੀਫਿਕੇਸ਼ਨ ਦੀ ਗੱਲ ਕੀਤੀ ਹੈ, ਮੈਨੂੰ ਬੜਾ ਚੰਗਾ ਲੱਗਾ ਹੈ। ਲੇਕਿਨ ਜਦੋਂ ਤੱਕ ਪੂਰਾ ਸਬਜੈਕਟ ਪੜ੍ਹਿਆ ਨਾ ਹੋਵੇ ਤਾਂ ਸਵਾਦ ਵੀ ਨਹੀਂ ਆਉਂਦਾ। ਹਰੇਕ ਸਬਜੈਕਟ ਤੇ ਬੋਲ ਦਿਉ। ਉਹ ਸੋਇਆਬੀਨ ਦੀ ਤਾਰੀਫ ਕਰ ਗਏ ਕਿ ਸੋਇਆਬੀਨ ਬੀਜਣੀ ਚਾਹੀਦੀ ਹੈ। (...ਵਿਘਨ....) ਮੈਂ ਚੁਕੰਦਰ ਦੀ ਗੱਲ ਕਰਾਂਗਾ। ਕਿਉਂ ਘਬਰਾਉਂਦੇ ਹੋ। ਮੈਂ ਕਾਮਯਾਬ ਕੀਤੀ ਹੈ। ਉਸ ਤੇ ਮੈਂ ਇਸ ਤੋਂ ਬਾਅਦ ਬੋਲਾਂਗਾ। (..ਵਿਘਨ..) ਮੈਂ ਆਪਣੀ ਤਾਰੀਫ ਆਪ ਨਹੀਂ ਕਰਨੀ। ਜਿਥੇ ਸਰਕਾਰ ਫੇਲ੍ਹ ਹੋ ਗਈ ਹੈ, ਉਥੇ ਰਾਣਾ ਕਾਮਯਾਬ ਹੋਇਆ ਹੈ।

**ਮਾਨਯੋਗ ਸਪੀਕਰ :** ਮੈਂ ਕਿਹਾ ਜੀ ਕਿ ਆਪਸ ਵਿਚ ਨਹੀਂ ਉਲਝਣਾ।

**ਰਾਣਾ ਗੁਰਜੀਤ ਸਿੰਘ :** ਮੈਂ 10,000 ਏਕੜ ਵਿਚ ਸ਼ੂਗਰ ਬੀਟ ਬਿਜਵਾਈ। ਮੈਂ ਆਪਣੀ ਤਾਰੀਫ ਆਪ ਨਹੀਂ ਕਰਨੀ। ਮੈਨੂੰ ਢਿਲੋਂ ਸਾਹਿਬ ਨੇ ਉਤਸ਼ਾਹਿਤ ਕੀਤਾ। ਮੈਂ ਕਹਿੰਦਾ ਹਾਂ ਕਿ ਮੈਂ ਕੋਈ ਆਪਣੇ ਲਈ ਨਹੀਂ ਕੀਤਾ।

ਸਾਨੂੰ ਸਾਰਿਆਂ ਨੂੰ ਯੋਗਦਾਨ ਪਾਉਣਾ ਚਾਹੀਦਾ ਹੈ। ਡਾਈਵਰਸੀਫਿਕੇਸ਼ਨ ਬਹੁਤ ਜ਼ਰੂਰੀ ਹੈ। ਸਾਡੀ ਸਰਕਾਰ ਨੇ ਡਾਈਵਰਸੀਫਿਕੇਸ਼ਨ ਬਾਰੇ ਬਹੁਤ ਗੱਲਾਂ ਕੀਤੀਆਂ ਹਨ। ਪਹਿਲਾਂ ਸਾਡੀ ਸਰਕਾਰ ਵੇਲੇ ਡਾਈਵਰਸੀਫਿਕੇਸ਼ਨ ਦੀ ਗੱਲ ਚੱਲੀ ਸੀ। ਕੈਪਟਨ ਅਮਰਿੰਦਰ ਸਿੰਘ ਜੀ ਨੇ ਕੋਸ਼ਿਸ਼ ਕੀਤੀ ਅਤੇ ਇਕ ਸਿਟਰਸ ਫਰੂਟ ਦਾ ਪ੍ਰੋਜੈਕਟ ਦਿੱਤਾ ਪ੍ਰੰਤੂ ਇਸ ਸਰਕਾਰ ਨੇ ਉਹ ਪ੍ਰੋਜੈਕਟ ਛੱਡ ਦਿੱਤਾ ਅਤੇ abandoned ਕਰ ਦਿੱਤਾ। ਹੁਣ ਮੈਂ ਮੱਕੀ ਦੀ ਗੱਲ ਕਰਦਾ ਹਾਂ। (ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਵੱਲੋਂ ਵਿਘਨ) ਸਰਦਾਰ ਵਿਰਸਾ ਸਿੰਘ ਜੀ, ਮੈਂ ਕੋਈ ਕ੍ਰਿਟੀਸਾਈਜ਼ ਨਹੀਂ ਕਰ ਰਿਹਾ ਅਤੇ ਇਸ ਨਾਲ ਪੰਜਾਬ ਦਾ ਕੋਈ ਨੁਕਸਾਨ ਨਹੀਂ ਹੋਣਾ।

**ਮਾਨਯੋਗ ਸਪੀਕਰ :** ਰਾਣਾ ਜੀ, ਤੁਸੀਂ ਉਨ੍ਹਾਂ ਨਾਲ ਨਾ ਉਲਝੋ। ਪਲੀਜ਼ ਡਿਸਟਰਬ ਨਾ ਕਰੋ।

**ਰਾਣਾ ਗੁਰਜੀਤ ਸਿੰਘ :** ਸਰ, ਇਨ੍ਹਾਂ ਨੂੰ ਪੁੱਛ ਲਵੋ। ਜੇਕਰ ਚੰਗੀਆਂ ਗੱਲਾਂ ਮਾੜੀਆਂ ਲਗਦੀਆਂ ਹਨ ਤਾਂ ਮੈਂ ਬੈਠ ਜਾਂਦਾ ਹਾਂ।

**ਮਾਨਯੋਗ ਸਪੀਕਰ :** ਤੁਸੀਂ ਚੇਅਰ ਵੱਲ ਮੂੰਹ ਕਰਕੇ ਗੱਲ ਕਰੋ।

**ਰਾਣਾ ਗੁਰਜੀਤ ਸਿੰਘ :** ਸਰ, ਜੇ ਡਾਈਵਰਸੀਫਿਕੇਸ਼ਨ ਦੀ ਗੱਲ ਕਰੀਏ ਤਾਂ ਅਸੀਂ ਵੀ ਡਾਈਵਰਸੀਫਿਕੇਸ਼ਨ ਕਰਨਾ ਚਾਹੁੰਦੇ ਹਾਂ। ਮੁੱਖ ਮੰਤਰੀ ਸਾਹਿਬ ਨੇ ਪ੍ਰੋਗਰੈਸਿਵ ਫਾਰਮਰਜ਼ ਸਮਿੱਟ ਕਰਵਾਇਆ ਅਤੇ ਟੀਚੇ ਅਰੰਭ ਕੀਤੇ। ਉਨ੍ਹਾਂ ਨੇ ਕਿਹਾ ਸੀ ਕਿ ਪੈਡੀ ਦੀ ਪੈਦਾਵਾਰ ਥੱਲੇ ਰਕਬਾ ਘਟਾਉਣਾ ਹੈ। ਸਾਲ 2011-12 ਵਿਚ ਪੈਡੀ ਲਈ ਜਿਹੜਾ ਕਲਟੀਵੇਸ਼ਨ ਏਰੀਆ ਸੀ, ਉਹ 28.14 ਲੱਖ ਹੈਕਟੇਅਰ ਸੀ। ਇਹ ਕੁੱਲ ਰਕਬੇ ਦਾ 28.45 ਪ੍ਰਤੀਸ਼ਤ ਬਣਦਾ ਹੈ ਪ੍ਰੰਤੂ 77,000 ਏਕੜ ਰਕਬਾ ਆਉਂਦੇ ਸਾਲ ਪੈਡੀ ਥੱਲੇ ਵੱਧ ਗਿਆ। ਜਿਥੇ ਪੈਡੀ ਵਧੀ ਹੈ, ਉਥੇ ਇਨ੍ਹਾਂ ਨੇ ਗੱਲਬਾਤ ਕੀਤੀ ਕਿ ਬਾਸਮਤੀ ਨੂੰ ਇਨਕਰੇਜ ਕੀਤਾ ਜਾਵੇ। ਮੈਂ ਕਹਿੰਦਾ ਹਾਂ ਕਿ ਇਹ ਬੜਾ ਅੱਛਾ ਉਪਰਾਲਾ ਹੈ ਲੇਕਿਨ ਬਾਸਮਤੀ ਦਾ ਐਮ.ਐਸ.ਪੀ. ਜ਼ਰੂਰ ਕਰਵਾ ਲਵੋ ਨਹੀਂ ਤਾਂ ਪੰਜਾਬ ਦਾ ਕਿਸਾਨ ਇਸ ਵਾਰ ਰੁਲੇਗਾ। ਮੈਂ ਤੁਹਾਨੂੰ ਪਹਿਲਾਂ ਹੀ ਸੁਚੇਤ ਕਰ ਰਿਹਾ ਹਾਂ। ਇਹ ਕਿਸਾਨ ਦੇ ਹਿੱਤ ਦੀ ਗੱਲ ਹੈ। ਆਪਾਂ ਮੱਕੀ ਦੀ ਗੱਲ ਕੀਤੀ ਹੈ। ਮੱਕੀ ਦਾ ਟੀਚਾ ਸਰਕਾਰ ਨੇ ਰੱਖਿਆ। ਅਖਬਾਰਾਂ ਵਿੱਚ ਵੀ ਆਇਆ। ਤੁਸੀਂ ਵੀ ਪੜ੍ਹਿਆ ਔਰ ਪ੍ਰੈਕਟੀਕਲੀ ਅਸੀਂ 25% ਟੀਚੇ ਨੂੰ ਮੀਟ ਕੀਤਾ ਤੇ 75% ਤਾਂ ਆਪਾਂ ਬੀਜ ਹੀ ਨਹੀਂ ਪਾਏ

[ ਰਾਣਾ ਗੁਰਜੀਤ ਸਿੰਘ ]

ਲੇਕਿਨ ਉਸ 25% ਮੱਕੀ ਦਾ ਭਾਅ ਪਿਛਲੇ ਸਾਲ 1500 ਰੁਪਏ ਸੀ। ਇਸ ਸਾਲ ਉਹ 25% ਮੱਕੀ ਸੁਕਾਉਣ ਦਾ ਪ੍ਰਬੰਧ ਸਰਕਾਰ ਨੇ ਕਰਨਾ ਸੀ, ਲਿਫਟਿੰਗ ਦਾ ਪ੍ਰਬੰਧ ਸਰਕਾਰ ਨੇ ਕਰਨਾ ਸੀ ਔਰ ਐਮ. ਐਸ. ਪੀ. ਸਰਕਾਰ ਨੇ ਸਿਰਫ 1300 ਰੁਪਏ ਕੀਤੀ ਹੈ। (ਖੇਤੀਬਾੜੀ ਮੰਤਰੀ ਵੱਲ ਇਸ਼ਾਰਾ ਕਰਕੇ) ਮੈਂ ਤੁਹਾਡੀ ਤਾਰੀਫ ਕਰਾਂਗਾ। You know each and every subject. ਐਗਰੀਕਲਚਰ ਅਤੇ ਐਜੂਕੇਸ਼ਨ ਤੇ ਮੈਂ ਤੁਹਾਡੇ ਬਿਆਨ ਪੜ੍ਹਦਾ ਹਾਂ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਰੀ ਦਾ 1800 ਰੁਪਏ ਐਮ. ਐਸ. ਪੀ. ਤੇ ਮੱਕੀ ਦਾ 1300 ਰੁਪਏ ਹੈ। ਕੀ ਸਾਡੀ ਸਰਕਾਰ ਨੂੰ ਕਿਸਾਨ ਵਾਸਤੇ ਇਸ ਤੇ ਲੜਾਈ ਲੜਨੀ ਚਾਹੀਦੀ ਹੈ ਜਾਂ ਨਹੀਂ। ਜੇ ਡਾਈਵਰਸੀਫਿਕੇਸ਼ਨ ਦੀ ਗੱਲ ਕਰਦੇ ਹੋ ਤੇ ਫਿਰ ਸਾਨੂੰ ਇਸ ਤੇ ਜ਼ਰੂਰ ਲੜਾਈ ਲੜਨੀ ਚਾਹੀਦੀ ਹੈ ਲੇਕਿਨ ਮੱਕੀ ਜਿਹੜੀ 25% ਬੀਜੀ ਗਈ, ਉਸ ਨੂੰ ਨਾ ਤਾਂ ਅਸੀਂ ਸੁਕਾ ਪਾਏ ਤੇ ਨਾ ਚੁੱਕ ਪਾਏ। 1300-1400 ਰੁਪਏ ਨੂੰ ਜਿਹੜੀ ਮੱਕੀ ਵਿਕਣੀ ਚਾਹੀਦੀ ਸੀ, ਉਹ 700-800 ਰੁਪਏ ਤੇ ਜਾ ਕੇ ਵਿਕੀ। ਜ਼ਿਮੀਂਦਾਰ ਰੁਲ ਗਿਆ। ਸਰਕਾਰ ਨੂੰ ਸੁਕਾਉਣ ਦੇ ਪ੍ਰਬੰਧ ਕਰਨੇ ਚਾਹੀਦੇ ਹਨ। ਸੁਕਾਉਣ ਬਾਰੇ ਵੀ ਸੋਚਿਆ ਜਾਵੇ। ਮੈਂ ਕਹਿੰਦਾ ਹਾਂ ਕਿ 100 ਰੁਪਿਆ ਜ਼ਿਮੀਂਦਾਰ ਸੁਕਾਈ ਦਾ ਦੇਵੇਗਾ, 700-800 ਰੁਪਿਆ ਉਸ ਨੂੰ ਮਿਲ ਰਿਹਾ ਹੈ ਤੇ ਉਸ ਦੇ ਫਿਰ ਪੱਲੇ ਕੀ ਪਿਆ। ਸਰਕਾਰ ਨੂੰ ਇਹ ਪ੍ਰਬੰਧ ਕਰਨੇ ਚਾਹੀਦੇ ਹਨ ਤੇ ਆਉਣ ਵਾਲੇ ਸੀਜ਼ਨ ਵਿੱਚ ਚਰੀ ਨਾਲੋਂ ਮੱਕੀ ਤੇ ਐਮ. ਐਸ. ਪੀ. ਵਧਾਉਣੀ ਚਾਹੀਦੀ ਹੈ ਕਿਉਂਕਿ ਮੱਕੀ ਦੀ ਨਿਊਟਰੀਸ਼ਨ ਵੈਲਿਊ ਚਰੀ ਤੋਂ ਕਿਤੇ ਜ਼ਿਆਦਾ ਹੈ। ਸਿੱਧੂ ਸਾਹਿਬ ਮੈਨੂੰ ਚੇਤੇ ਕਰਵਾ ਰਹੇ ਹਨ ਕਿ ਕਾਲੀਆ ਸਾਹਿਬ ਨੇ ਕਿਹਾ ਸੀ ਕਿ ਕਿਤੇ ਕਿਸਾਨ ਨੂੰ ਘਾਟਾ ਹੋ ਜਾਵੇ ਤਾਂ ਸਰਕਾਰ ਰੇਟਸ ਦਾ ਕੰਪਨਸੇਸ਼ਨ ਦੇਵੇਗੀ ਤੇ ਮੇਰੇ ਖਿਆਲ ਵਿੱਚ ਐਗਰੀਕਲਚਰ ਮਨਿਸਟਰ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਜਿਹੜੀ ਮੱਕੀ ਘੱਟ ਕੀਮਤ ਤੇ ਤੁਲੀ ਹੈ, ਕਿਸਾਨ ਨੂੰ ਉਸ ਦਾ ਜ਼ਰੂਰ ਮੁਆਵਜ਼ਾ ਦਿੱਤਾ ਜਾਵੇ। ਗੱਲ ਰਹੀ, ਡਾਈਵਰਸੀਫਿਕੇਸ਼ਨ ਦੀ। ਸਰਕਾਰ ਨੇ ਪਲਾਨ ਬੜੇ ਬਣਾਏ ਹਨ। ਦੇਖਣ ਨੂੰ ਬੜੇ ਚੰਗੇ ਲੱਗਦੇ ਹਨ। ਗੱਲ ਕਰੀਏ ਗੰਨੇ ਦੀ। ਗੰਨਾ ਵੀ ਡਾਈਵਰਸੀਫਿਕੇਸ਼ਨ ਦੀ ਇੱਕ ਕਰਾਪ ਹੈ ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) :** ਸਪੀਕਰ ਸਾਹਿਬ, ਰਾਣਾ ਗੁਰਜੀਤ ਸਿੰਘ ਜੀ ਦੀਆਂ ਕਈ ਗੱਲਾਂ

ਨਾਲ ਅਸੀਂ ਸਹਿਮਤ ਹਾਂ। ਜਿੱਥੋਂ ਤੱਕ ਮੱਕੀ ਦੀ ਗੱਲ ਇਨ੍ਹਾਂ ਨੇ ਕੀਤੀ ਹੈ, ਇਸ ਵਿੱਚ ਕੋਈ ਸ਼ੱਕ ਨਹੀਂ ਕਿ ਮੱਕੀ ਦਾ ਬਦਲ ਤਾਂ ਹੀ ਹੋਣਾ ਹੈ ਜੇ ਇਸ ਦੀ ਮਾਰਕੀਟਿੰਗ ਹੋਵੇਗੀ । ਕਿਸੇ ਵੀ ਫਸਲ ਦਾ ਬਦਲ ਤਾਂ ਹੀ ਕਾਮਯਾਬ ਹੋਣਾ ਹੈ, ਜੇ ਉਸ ਦੀ ਮਾਰਕੀਟਿੰਗ ਹੋਵੇਗੀ। ਫਿਰ ਅਸੀਂ ਪੰਜਾਬ ਵਿੱਚ ਕਾਮਯਾਬ ਹੋਵਾਂਗੇ। ਕਹੀ ਜਾਂਦੇ ਹਾਂ ਕਿ ਬਦਲ ਕਰੋ, ਬਦਲ ਕਰੋ। ਕਿਸਾਨ ਬਦਲ ਕਰਨ ਲੱਗਦਾ ਹੈ ਤੇ ਉਸ ਨੂੰ ਫਿਰ ਪ੍ਰਾਪਤੀ ਨਹੀਂ ਹੁੰਦੀ ਤੇ ਉਹ ਫਿਰ ਪਿੱਛੇ ਹੱਟ ਜਾਂਦਾ ਹੈ। ਚਾਹੇ ਸਰਦਾਰ ਅਮਰਿੰਦਰ ਸਿੰਘ ਵੇਲੇ ਸੀ ਤੇ ਚਾਹੇ ਸਾਡੇ ਵੇਲੇ ਹੈ। ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਹੋਰਾਂ ਦਾ ਧੰਨਵਾਦੀ ਹਾਂ ਕਿਉਂਕਿ ਸਾਡੀ ਜਿਹੜੀ ਪਹਿਲੀ ਬੋਹਣੀ ਹੋਈ ਹੈ, ਉਹ ਖੇਤੀਬਾੜੀ ਮੰਤਰੀ ਨਾਲ ਹੋਈ ਹੈ। ਮੈਂ ਨਾਲ ਗਿਆ ਸੀ। ਪਹਿਲੇ ਦਿਨ ਹੀ ਅਸੀਂ ਗਏ। ਉਹ ਬਿਹਾਰ ਦੇ ਹਨ ਤੇ ਉਨ੍ਹਾਂ ਨੂੰ ਇਹ ਸਾਰੀ ਸੀਰੀਅਸ ਗੱਲ ਦੱਸੀ ਤੇ ਉਹ ਆਪ ਮੰਨੇ ਹਨ। ਮੱਕੀ ਜਿਹੜੀ ਹੈ, ਇਹ ਅਸੀਂ ਸਭ ਤੋਂ ਵੱਧ ਇੰਪੋਰਟ ਕਰਦੇ ਹਾਂ। ਸਭ ਤੋਂ ਜ਼ਿਆਦਾ ਖਪਤ ਇੰਡੀਆ ਵਿੱਚ ਹੈ, ਚਾਹੇ ਉਹ ਡੇਅਰੀ ਫਾਰਮਾਂ ਵਾਸਤੇ ਹੈ, ਚਾਹੇ ਮੁਰਗੀਆਂ ਵਾਸਤੇ ਹੈ, ਇਸ ਵਾਸਤੇ ਮੱਕੀ ਦੀ ਬਹੁਤ ਲੋੜ ਹੈ। ਸਭ ਤੋਂ ਵੱਧ ਗੁਲੂਕੋਜ਼ ਇਸ ਵਿੱਚ ਹੁੰਦਾ ਹੈ। ਉਨ੍ਹਾਂ ਨੇ ਕਿਹਾ ਕਿ ਅਸੀਂ ਮਿੰਨੀ ਸਪੋਰਟ ਦੇ ਦਿੱਤੀ ਹੈ। ਜਿਵੇਂ ਐਫ. ਸੀ. ਆਈ. ਸਾਡਾ ਝੋਨਾ ਖਰੀਦਦੀ ਹੈ ਜਾਂ ਸਾਡੀ ਕਣਕ ਖਰੀਦਦੀ ਹੈ, ਇਸ ਤਰ੍ਹਾਂ ਐਫ. ਸੀ. ਆਈ. ਸਾਡੀ ਮੱਕੀ ਤਾਂ ਖਰੀਦੇ। ਉਨ੍ਹਾਂ ਨੇ ਕਿਹਾ ਹੈ ਕਿ ਮੈਂ ਇਸ ਤੇ ਵਿਚਾਰ ਕਰਾਂਗਾ ਤੇ ਇਸ ਤੇ ਹੈਲਪ ਕਰਨ ਦੀ ਕੋਸ਼ਿਸ਼ ਕਰਾਂਗਾ। ਉਮੀਦ ਹੈ ਕਿ ਅਸੀਂ ਸਫਲ ਹੋ ਜਾਵਾਂਗੇ। (ਥੰਪਿੰਗ)

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂ ਸ਼ਾਇਦ ਗਲਤ ਨਹੀਂ। ਜਦੋਂ ਸੈਂਟਰ ਸਰਕਾਰ ਐਮ. ਐਸ. ਪੀ. ਡਿਕਲੇਅਰ ਕਰ ਦੇਵੇ ਤਾਂ ਉਸ ਲਈ ਸੂਬੇ ਦੀ ਸਰਕਾਰ ਨੇ ਫੰਡਜ਼ ਆਰ. ਬੀ. ਆਈ. ਤੋਂ, ਬੈਂਕਾਂ ਤੋਂ ਲੈਣੇ ਹੁੰਦੇ ਹਨ। ਉਹ ਆਪਾਂ ਨੂੰ ਪ੍ਰਬੰਧ ਕਰਨਾ ਚਾਹੀਦਾ ਹੈ। ਜੇ ਤੁਹਾਡੀ ਕਰੈਡੀਬਿਲਟੀ ਹੋਵੇਗੀ ਤਾਂ ਜ਼ਰੂਰ ਫੰਡਜ਼ ਮਿਲਣਗੇ। ਚਲੋ, ਇਸ ਚੱਕਰ ਵਿੱਚ ਨਹੀਂ ਪੈਂਦੇ। ਆਪਾਂ ਬੈਠ ਕੇ ਰਾਏ ਕਰ ਲਵਾਂਗੇ ਪਰ ਜਿਹੜਾ ਜ਼ਿਮੀਂਦਾਰ ਨੂੰ ਘਾਟਾ ਪਿਆ ਹੈ, ਉਹ ਜ਼ਰੂਰ ਪੂਰਾ ਕਰਵਾਓ, ਇਹ ਮੇਰੀ ਬੇਨਤੀ ਹੈ ।

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ ਬੈਠੇ) :** ਇਹ ਆਪਾਂ ਦੇਖ ਲੈਂਦੇ ਹਾਂ ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਗੰਨਾ ਵੀ ਡਾਈਵਰਸੀਫਿਕੇਸ਼ਨ ਵਾਸਤੇ ਅੱਛੀ ਕਰਾਪ ਹੈ। ਜ਼ਿਮੀਂਦਾਰ ਨੂੰ ਚਾਰ ਪੈਸੇ ਬਚਦੇ ਹਨ। ਸਰਕਾਰ ਅਨਾਊਂਸ ਕਰਦੀ ਹੈ ਲੇਕਿਨ ਡਾਈਵਰਸੀਫਿਕੇਸ਼ਨ ਵਿੱਚ ਜੇ ਗੰਨਾ ਨਾ ਹੋਵੇ ਤੇ ਮਿੱਲਾਂ ਵੱਧ ਜਾਣ ਜਾਂ ਗੰਨਾ ਵੱਧ ਜਾਵੇ ਤੇ ਮਿੱਲਾਂ ਨਾ ਹੋਣ, ਇਹ ਦੋਵੇਂ ਚੀਜ਼ਾਂ ਮਾੜੀਆਂ ਹਨ। ਜਿਹੜੀਆਂ ਸਰਕਾਰ ਦੀਆਂ ਕੋਆਪ੍ਰੇਟਿਵ ਸੈਕਟਰ ਦੀਆਂ ਮਿੱਲਾਂ ਹਨ, ਉਹ ਬੰਦ ਪਈਆਂ ਹਨ। ਇਸ ਵਾਸਤੇ ਕੀ ਸਰਕਾਰ ਨੇ ਕਦੀ ਚਿੰਤਾ ਕੀਤੀ ਹੈ ਕਿ ਇਨ੍ਹਾਂ ਨੂੰ ਕਿਵੇਂ ਚਾਲੂ ਕਰਨਾ ਹੈ। ਇਹ ਚਾਲੂ ਕਿਉਂ ਨਹੀਂ ਕੀਤੀਆਂ ਗਈਆਂ। ਡਾਈਵਰਸੀਫਿਕੇਸ਼ਨ ਇੱਕ ਸਬਜੈਕਟ ਹੈ ਤੇ ਸਾਡੇ ਮੁੱਖ ਮੰਤਰੀ ਜੀ ਦਾ ਪੈੱਟ ਪ੍ਰਾਜੈਕਟ ਹੈ। ਜਿਹੜੀਆਂ ਸਾਡੀਆਂ ਕੋਆਪ੍ਰੇਟਿਵ ਮਿੱਲਾਂ ਬੰਦ ਹਨ, ਉਹ ਕਦੋਂ ਤੱਕ ਚਾਲੂ ਹੋਣਗੀਆਂ, ਇਸ ਬਾਰੇ ਸਰਕਾਰ ਨੂੰ ਸੋਚਣਾ ਚਾਹੀਦਾ ਹੈ। ਜੇ ਇਹ ਖੁਦ ਨਹੀਂ ਚਲਾ ਸਕਦੇ ਤਾਂ ਠੇਕੇ ਤੇ ਦੇ ਦਿਓ। ਜਿਹੜਾ ਠੇਕੇ ਤੇ ਲਵੇਗਾ, ਉਹ ਆਪਣੇ ਆਪ ਮਿੱਲਾਂ ਚਲਾਏਗਾ, ਆਪਣੇ ਆਪ ਡਿਵੈਲਪ ਕਰੇਗਾ। ਇੱਕ ਪੀ.ਏ.ਯੂ. ਦੀ ਸਟੱਡੀ ਹੋਈ ਹੈ ਕਿ ਦੋ ਲੱਖ ਕਿਸਾਨ ਕਿਸਾਨੀ ਛੱਡ ਗਏ ਹਨ। ਕਿਸਾਨ ਨੇ ਕਿਸਾਨੀ ਛੱਡ ਦਿੱਤੀ, ਕੀ ਇਸ ਸਰਕਾਰ ਨੇ ਉਨ੍ਹਾਂ ਨੂੰ ਦੁਬਾਰਾ ਕਿਸੇ ਕਿੱਤੇ ਵਿੱਚ ਲਗਾਉਣ ਲਈ ਕੋਈ ਪ੍ਰਬੰਧ ਕੀਤਾ ਹੈ। ਜੇ ਨਹੀਂ ਕਰੋਗੇ ਤਾਂ ਉਹ ਕੋਈ ਨਾ ਕੋਈ ਕੰਮ ਆਪਣੇ ਆਪ ਕਰ ਲੈਣਗੇ, ਚਾਹੇ ਚਿੱਟੇ ਦਾ ਕਰ ਲੈਣ ਅਤੇ ਚਾਹੇ ਪੀਲੇ ਦਾ ਕਰ ਲੈਣ। ਕਿਸਾਨ ਜਿਹੜਾ ਵਿਹਲਾ ਹੈ, ਆਮ ਯੂਥ ਜਿਹੜਾ ਅਨਇੰਪਲਾਇਡ ਹੈ, ਉਸ ਦੇ ਇੰਪਲਾਇਮੈਂਟ ਦਾ ਜੇ ਨਹੀਂ ਸੋਚਾਂਗੇ ਤਾਂ ਉਹ ਡਰੱਗਜ਼ ਵਿੱਚ ਪਏਗਾ।

**Mr. Speaker :** Please conclude now.

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਇਹ ਬਹੁਤ ਇੰਪਾਰਟੈਂਟ ਹੈ। ਜੇ ਮੈਂ ਗਲਤ ਕਹਾਂ, ਜੇ ਮੈਂ ਕਿਸੇ ਨੂੰ ਕ੍ਰਿਟੀਸਾਈਜ਼ ਕਰ ਰਿਹਾ ਹੋਵਾਂ ਤਾਂ ਮੈਂ ਬਹਿ ਜਾਂਦਾ ਹਾਂ।

**ਮਾਨਯੋਗ ਸਪੀਕਰ :** ਮੈਂ ਕਨਕਲੂਡ ਕਰਨ ਲਈ ਕਹਿ ਰਿਹਾ ਹਾਂ।

**ਰਾਣਾ ਗੁਰਜੀਤ ਸਿੰਘ :** ਅੱਛਾ ਜੀ। ਸਰ, El Nino ਆ ਗਿਆ। ਸੋਕਾ ਤਾਂ ਨਿਸ਼ਚਿਤ ਹੈ। ਜਿਮੀਂਦਾਰ ਨੂੰ ਜੇ ਅੱਜ ਤੁਸੀਂ ਦੇਖੋ ਤਾਂ ਬਿਜਲੀ ਉਸ ਨੂੰ ਮਿਲ ਨਹੀਂ ਰਹੀ ਤਾਂ ਪਾਣੀ ਕਿਸ ਨਾਲ ਲਗਾ ਰਿਹਾ ਹੈ। ਪਾਣੀ ਡੀਜ਼ਲ ਨਾਲ ਲਗਾ ਰਿਹਾ ਹੈ। ਡਿਪਟੀ ਚੀਫ ਮਨਿਸਟਰ ਸਾਹਿਬ ਇਥੇ ਬੈਠੇ ਹਨ। ਮੈਂ

ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਡੀਜ਼ਲ ਤੇ 9 ਰੁਪਏ ਵੈਟ ਹੈ। ਕਿਸਾਨ ਕਿਸ ਤਰ੍ਹਾਂ ਆਪਣੀ ਫ਼ਸਲ ਪਾਲੇਗਾ? ਮੈਂ ਅੰਕੜੇ ਦੇਣਾ ਚਾਹੁੰਦਾ ਹਾਂ। ਇੱਕ ਜਿਮੀਂਦਾਰ ਆਪਣੇ ਖੇਤ ਵਿਚੋਂ 70,000 ਦਾ ਝੋਨਾ-ਕਣਕ ਕਰਦਾ ਹੈ। 12 ਪ੍ਰਤੀਸ਼ਤ ਜੇ ਟੈਕਸ ਹੋਵੇ ਤਾਂ 8,400 ਰੁਪਿਆ ਟੈਕਸ ਪੈ ਗਿਆ, ਉਸ ਵਿੱਚ ਆਰ.ਡੀ.ਐਫ. ਵਗੈਰਾ ਸਾਰਾ ਆ ਗਿਆ ਹੈ। ਸਰਦਾਰ ਤੋਤਾ ਸਿੰਘ ਜੀ ਸਿਰ ਮਾਰ ਰਹੇ ਹਨ, ਇਹ ਸਮਝ ਗਏ ਹਨ। ਇਨ੍ਹਾਂ ਦੀ ਨੌਲੇਜ ਬੜੀ ਹੈ। ਗੱਲ ਇਹ ਹੈ ਕਿ 8,400 ਰੁਪਿਆ ਸਰਕਾਰ ਕਿੱਲੇ ਮਗਰ ਕਿਸਾਨ ਤੋਂ ਟੈਕਸ ਵਸੂਲਦੀ ਹੈ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ (ਸਰਦਾਰ ਸਿਕੰਦਰ ਸਿੰਘ ਮਲੂਕਾ) :** ਸਪੀਕਰ ਸਾਹਿਬ, ਇੱਕ ਮਿੰਟ। ਇਹ ਸਾਡੇ ਸਾਰਿਆਂ ਦੇ ਬੜੇ ਸਤਿਕਾਰਯੋਗ ਹਨ। ਇਹ ਬੜੀਆਂ ਵਧੀਆ ਗੱਲਾਂ ਕਰ ਰਹੇ ਹਨ। ਸਾਰਿਆਂ ਨੂੰ ਚੰਗੀਆਂ ਵੀ ਲਗਦੀਆਂ ਹਨ ਅਤੇ ਹੈ ਵੀ ਕਿਸਾਨਾਂ ਦੇ ਹੱਕ ਦੀਆਂ। ਇਹ ਫਿੱਗਰ ਸਹੀ ਨਹੀਂ ਹੈ ਕਿ ਜ਼ਿਮੀਂਦਾਰ ਨੂੰ 8,400 ਰੁਪਏ ਦਾ ਕਿੱਲੇ ਮਗਰ ਟੈਕਸ ਪੈ ਰਿਹਾ ਹੈ। ਨਾ ਸਾਰਾ ਇੰਜਣ ਤੇ ਪਾਲਿਆ ਜਾ ਰਿਹਾ ਹੈ। ਬਕਾਇਦਾ ਅੱਠ ਘੰਟੇ ਕਿਸਾਨ ਨੂੰ ਬਿਜਲੀ ਮਿਲਦੀ ਹੈ। ਕਿਤੇ ਰੇਅਰ ਹੈ, ਪੰਜ-ਚਾਰ ਦਿਨ ਛੇ ਘੰਟੇ ਬਿਜਲੀ ਮਿਲੀ ਹੈ। ਇਹ 8,400 ਨਹੀਂ ਹੈ। ਮੈਂ ਚੈਲੇਂਜ ਕਰਦਾ ਹਾਂ। ਕੋਈ ਸਾਬਤ ਕਰ ਦੇਵੇ ਕਿ ਜ਼ਿਮੀਂਦਾਰ ਨੂੰ 8,400 ਰੁਪਿਆ ਟੈਕਸ ਪੈ ਰਿਹਾ ਹੈ। ਮੈਂ ਚੈਲੇਂਜ ਕਰਦਾ ਹਾਂ, ਕੋਈ ਸਾਬਤ ਕਰ ਦੇਵੇ। ਇਹ ਗੱਲ ਨਹੀਂ ਹੈ ਕਿ ਪੈ ਰਿਹਾ ਹੈ। ਵੈਟ ਇਥੇ ਪੰਜਾਬ ਵਿੱਚ ਹੀ ਨਹੀ, ਸਾਰੇ ਸੂਬਿਆਂ ਵਿੱਚ ਲੱਗਿਆ ਹੈ। ਇਹ ਇਕੱਲਾ ਆਪਣੇ ਨਹੀਂ, ਕਈ ਸੂਬਿਆਂ ਵਿੱਚ ਸਾਡੇ ਨਾਲੋਂ ਜ਼ਿਆਦਾ ਲੱਗਿਆ ਹੈ। ਤੁਸੀਂ ਹਾਊਸ ਵਿੱਚ ਗਲਤ ਫਿਗਰਾਂ ਦੇ ਰਹੇ ਹੋ। ਜੋ ਤੁਸੀਂ ਸਹੀ ਕਹਿੰਦੇ ਹੋ, ਉਹ ਅਸੀਂ ਮੰਨਦੇ ਹਾਂ। ਤੁਹਾਡੀਆਂ ਬਹੁਤ ਵਧੀਆ ਗੱਲਾਂ ਹਨ। ਅਸੀਂ ਕਹਿੰਦੇ ਹਾਂ ਤੁਹਾਡੀਆਂ ਗੱਲਾਂ ਠੀਕ ਹਨ।

**ਉਪ ਮੁੱਖ ਮੰਤਰੀ :** ਜਿਹੜੀ ਮਾਨਯੋਗ ਮੈਂਬਰ ਸਾਹਿਬ ਨੇ ਵੈਟ ਦੀ ਗੱਲ ਕੀਤੀ ਹੈ, ਪੰਜਾਬ ਦਾ ਵੈਟ ਪੂਰੇ ਹਿੰਦੁਸਤਾਨ ਦੀਆਂ ਸਾਰੀਆਂ ਸਟੇਟਾਂ ਨਾਲੋਂ on diesel is least. ਗੱਲ ਹੋਈ ਹੈ ਡੀਜ਼ਲ ਦੀ, It is lowest.

**ਸਰਦਾਰ ਬਲਬੀਰ ਸਿੰਘ ਸਿੱਧੂ (ਬੈਠੇ ਬੈਠੇ) :** ਪੰਜਾਬ ਨੂੰ ਡੀਜ਼ਲ ਤੇ ਕਨਸੈਸ਼ਨ ਹੈ ਬਾਰਡਰ ਸਟੇਟ ਹੋਣ ਕਰਕੇ।

**Deputy Chief Minister :** No, no, no, ਜੋ ਪੈਟਰੋਲ ਅਤੇ ਡੀਜ਼ਲ ਦੀਆਂ ਪ੍ਰਾਈਸਜ਼ ਹੁੰਦੀਆਂ ਹਨ, ਮੈਂ ਮਾਨਯੋਗ ਮੈਂਬਰ ਦੀ ਨਾਲੇਜ ਵਿੱਚ ਲਿਆਉਣਾ ਚਾਹੁੰਦਾ ਹਾਂ, ਇਹ ਸਾਰੀਆਂ ਸਟੇਟਾਂ ਨੂੰ ਇੱਕ ਰੇਟ ਤੇ ਮਿਲਦਾ ਹੈ। ਜਿਹੜੀਆਂ ਸਟੇਟਾਂ ਦੇ ਵਿੱਚ ਰਿਫਾਈਨਰੀ ਆ ਜਾਂਦੀ ਹੈ, ਉਸ ਨਾਲ 10 ਜਾਂ 15 ਪੈਸੇ ਟਰਾਂਸਪੋਰਟ ਦਾ ਬੈਨੀਫਿਟ ਮਿਲ ਜਾਂਦਾ ਹੈ। ਜਿਵੇਂ ਹੁਣ ਪੰਜਾਬ ਵਿੱਚ ਆਪਣੀ ਰਿਫਾਈਨਰੀ ਲੱਗ ਗਈ ਹੈ, ਨਹੀਂ ਤਾਂ ਪਹਿਲਾਂ ਆਪਾਂ ਨੂੰ ਪਾਨੀਪਤ ਦਾ ਕਿਰਾਇਆ ਲਗਦਾ ਸੀ। ਉਸ ਤੋਂ ਬਾਅਦ ਸਾਰੀਆਂ ਸਟੇਟਾਂ ਆਪਣਾ ਵੈਟ ਲਗਾਉਂਦੀਆਂ ਹਨ। ਆਪਣੀ ਸਭ ਤੋਂ ਲੋਐਸਟ ਹੈ, 8 ਪ੍ਰਤੀਸ਼ਤ। ਬਾਕੀ ਸਟੇਟਾਂ ਵਿੱਚ 27-28 ਪ੍ਰਤੀਸ਼ਤ ਤੇ ਵੀ ਜਾਂਦਾ ਹੈ। ਮਿਜ਼ਾਰਿਟੀ ਸਟੇਟਾਂ ਦਾ 20 ਪ੍ਰਤੀਸ਼ਤ ਤੋਂ ਉਤੇ ਹੈ, ਜਿਸ ਤੋਂ ਉਨ੍ਹਾਂ ਨੂੰ ਕਰੋੜਾਂ ਅਰਬਾਂ ਰੁਪਿਆ ਆਉਂਦਾ ਹੈ। We are actually subsidizing it. We made it less that is the actual fact.

**ਮਾਨਯੋਗ ਸਪੀਕਰ :** ਬੱਸ ਜੀ, ਹੁਣ ਆਪਣੀ ਸਪੀਚ ਖਤਮ ਕਰੋ। Please conclude now.

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਇਹ ਮੇਰੇ ਅੰਕੜੇ ਹਨ, ਜੇ ਇਨ੍ਹਾਂ ਵਿੱਚ 19-21 ਹੋਵੇ ਤਾਂ ਉਸ ਨੂੰ ਇਹ ਕੁਰੈਕਟ ਕਰ ਲੈਣ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਹੈਂ ਜੀ।

**ਰਾਣਾ ਗੁਰਜੀਤ ਸਿੰਘ :** ਮੈਂ ਕਿਹਾ ਜੀ ਅਰਾਮ ਨਾਲ ਕਰ ਲੈਣਾ, ਬਹਿਸ ਦਾ ਕੀ ਫਾਇਦਾ।

**ਇੱਕ ਅਵਾਜ਼ :** ਬਾਅਦ ਵਿੱਚ ਤੁਸੀਂ ਚਲੇ ਜਾਣਾ ਹੈ, ਇਹ ਵਿਚਾਰੇ ਕਦੋਂ ਕਰਨਗੇ।

**ਰਾਣਾ ਗੁਰਜੀਤ ਸਿੰਘ :** ਮੈਂ ਬਠਿੰਡੇ ਚਲਿਆ ਜਾਵਾਂਗਾ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਆ ਜਾਓ, ਆ ਜਾਓ, ਵੈਲਕਮ।

**ਰਾਣਾ ਗੁਰਜੀਤ ਸਿੰਘ :** ਅੱਛਾ ਜੀ। ਸਪੀਕਰ ਸਾਹਿਬ ....

**ਮਾਨਯੋਗ ਸਪੀਕਰ :** ਮੈਂ 2.30 ਵਜੇ ਸੈਸ਼ਨ ਖਤਮ ਕਰਨਾ ਹੈ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, 12 ਪ੍ਰਤੀਸ਼ਤ ਟੈਕਸ ਵੈਟ, ਪੀ.ਆਈ.ਡੀ.ਬੀ., ਆਰ.ਡੀ.ਐਫ. ਅਤੇ ਮਾਰਕੀਟਿੰਗ ਫੀਸ ਪਾ ਕੇ ....

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਸਰਦਾਰ ਤੋਤਾ ਸਿੰਘ) (ਬੈਠੇ ਬੈਠੇ) :** ਢਾਈ ਪ੍ਰਤੀਸ਼ਤ ਆੜ੍ਹਤ ਵੀ ਵਿੱਚ ਹੈ।

**ਰਾਣਾ ਗੁਰਜੀਤ ਸਿੰਘ :** ਆੜ੍ਹਤ ਦੇ ਬਗੈਰ...

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ (ਬੈਠੇ ਬੈਠੇ):** ਫਿਰ ਇਹ ਸਾਢੇ ਨੌ ਪਰਸੈਂਟ ਰਹਿ ਜਾਂਦਾ ਹੈ।

**ਰਾਣਾ ਗੁਰਜੀਤ ਸਿੰਘ:** ਚਲੋ ਸਾਢੇ ਨੌ ਪਰਸੈਂਟ ਸਹੀ। ਸੱਤ, ਸਾਢੇ ਸੱਤ, ਅੱਠ ਹਜ਼ਾਰ ਰੁਪਿਆ ਕਿੱਲੇ ਦਾ ਜਿਮੀਂਦਾਰ ਨੂੰ ਟੈਕਸ ਲੱਗਦਾ ਹੈ, ਸਰਕਾਰ ਕਮਾਉਂਦੀ ਹੈ। (ਵਿਘਨ ) ਮੈਂ ਕਿਹਾ ਜੀ ਅਰਾਮ ਨਾਲ ਗੱਲ ਕਰ ਲਵਾਂਗੇ। ਜੇ ਕਰ ਅੰਕੜੇ ਗਲਤ ਹੋਣਗੇ ਤਾਂ ਤੁਹਾਡੇ ਦਫਤਰ ਵਿਚ ਮੈਂ ਤੇ ਜਾਖੜ ਸਾਹਿਬ ਜਾ ਕੇ ਗੱਲ ਕਰ ਲਵਾਂਗੇ।

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਸਾਡਾ ਕੋਈ ਇਰਾਦਾ ਨਹੀਂ ਹੈ। ਤੁਸੀਂ ਬਹੁਤ ਚੰਗੀਆਂ ਗੱਲਾਂ ਕੀਤੀਆਂ ਹਨ। ਅਸੀਂ ਤੁਹਾਡੇ ਨਾਲ ਸਹਿਮਤ ਹਾਂ ਪਰ ਇਹ ਜਿਹੜੀ 8,400 ਰੁਪਏ ਵਾਲੀ ਫਿਗਰ ਹੈ (ਵਿਘਨ..)

**ਰਾਣਾ ਗੁਰਜੀਤ ਸਿੰਘ :** ਮਲੂਕਾ ਜੀ, ਤੁਸੀਂ ਬੈਠ ਜਾਉ। ਮੈਂ ਕੰਪਲੀਟ ਕਰਨਾ ਹੈ।(ਵਿਘਨ)

**ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ :** ਮੈਂ ਤਾਂ ਅੱਧਾ ਮਿੰਟ ਹੀ ਲੈਣਾ ਹੈ ਕਿਉਂਕਿ ਮਸਲਾ ਕਿਸਾਨ ਦਾ ਹੈ, ਕਿਸਾਨੀ ਜੁੜੀ ਹੋਈ ਹੈ ..(ਵਿਘਨ).. 8,400 ਰੁਪਏ ਟੈਕਸ ਬਾਰੇ ਮੇਰਾ ਚੈਲੰਜ ਹੈ। ਮੈਂ ਹਾਊਸ ਦੇ ਵਿਚ ਚੈਲੰਜ ਕਰਦਾ ਹਾਂ ਕਿ 8,400 ਰੁਪਿਆ ਕਿੱਲੇ ਦਾ ਟੈਕਸ ਕਿਤੇ ਵੀ ਨਹੀਂ ਹੈ।

**ਰਾਣਾ ਗੁਰਜੀਤ ਸਿੰਘ :** ਮੈਂ ਇਹ ਕਹਿੰਦਾ ਹਾਂ ਕਿ ਸਰਕਾਰ ਸੱਤ-ਅੱਠ ਹਜ਼ਾਰ ਰੁਪਿਆ ਕਿੱਲੇ ਦਾ ਟੈਕਸ ਲਗਾਉਂਦੀ ਹੈ, ਸਰਕਾਰ ਦੇ ਖਜ਼ਾਨੇ ਵਿਚ ਪੈਸਾ ਆਉਂਦਾ ਹੈ। (ਵਿਘਨ)

**ਵਿੱਤ ਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਮਾਨਯੋਗ ਮੈਂਬਰ ਰਾਣਾ ਜੀ ਟੈਕਸ ਦੀ ਗੱਲ ਕਰ ਰਹੇ ਹਨ ਇਹ ਟੈਕਸ ਖਰੀਦਦਾਰ ਨੂੰ ਲਗਦਾ ਹੈ, ਇਹ ਕੇਂਦਰ ਸਰਕਾਰ ਦਿੰਦੀ ਹੈ। (ਵਿਘਨ ... ਸ਼ੋਰ) ਕਿਸਾਨ ਨੂੰ ਇੱਕ ਰੁਪਿਆ ਵੀ ਟੈਕਸ ਨਹੀਂ ਲੱਗਦਾ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਮੈਨੂੰ ਬੋਲਣ ਤਾਂ ਦਿਉ। 15 ਮਿੰਟ ਸੈਸ਼ਨ ਦਾ ਟਾਈਮ ਵਧਾ ਲਵੋ। (ਵਿਘਨ .... ਸ਼ੋਰ) ਮੈਂ ਇਸ ਤੋਂ ਵੀ ਵਧੀਆ ਗੱਲਾਂ ਕਰਾਂਗਾ।

**ਮਾਨਯੋਗ ਸਪੀਕਰ :** ਰਾਣਾ ਜੀ, ਪਲੀਜ਼ ਕਲਕਲੂਡ ਕਰੋ।

**ਰਾਣਾ ਗੁਰਜੀਤ ਸਿੰਘ :** ਸਪੀਕਰ ਸਾਹਿਬ, ਸੱਤ-ਅੱਠ ਹਜ਼ਾਰ ਰੁਪਏ ਦਾ ਟੈਕਸ ਜਿਮੀਂਦਾਰ ਦੀ ਫਸਲ ਉਤੇ ਲਗਦਾ ਹੈ, ਚਾਹੇ ਉਹ ਸੈਂਟਰ ਸਰਕਾਰ ਤੋਂ ਵਸੂਲ ਕਰਦੇ ਹਨ ਪਰ ਉਹ ਆਉਂਦਾ ਪੰਜਾਬ ਦੇ ਖਜ਼ਾਨੇ ਵਿਚ ਹੈ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ) :** ਸਪੀਕਰ ਸਾਹਿਬ, ਇਹ ਗਲਤ ਬਿਆਨੀ ਕਰ ਰਹੇ ਹਨ ...(ਵਿਘਨ)..

**ਰਾਣਾ ਗੁਰਜੀਤ ਸਿੰਘ :** ਮੈਂ ਤਾਂ ਤੁਹਾਨੂੰ ਸਿਆਣਾ ਸਮਝਦਾ ਸੀ। (ਵਿਘਨ ... ਸ਼ੋਰ) ਸਪੀਕਰ ਸਾਹਿਬ, ਮੈਂ ਆਪਣੇ ਹਿਸਾਬ ਨਾਲ ਕੱਢਿਆ ਹੈ ਕਿ 516 ਰੁਪਿਆ ਡੀਜ਼ਲ ਫੂਕਣ ਉਤੇ ਇਕ ਏਕੜ ਮਗਰ ਕਿਸਾਨ ਨੂੰ ਲੱਗਦਾ ਹੈ, ਇਸ ਵਿਚ 19-21 ਹੋਵੇ ਤਾਂ ਠੀਕ ਕਰ ਲੈਣਾ । ...(ਵਿਘਨ).... ਬਾਅਦ ਵਿੱਚ ਬਹਿ ਕੇ ਗੱਲ ਕਰ ਲਵਾਂਗੇ।(ਵਿਘਨ )

**ਮਾਨਯੋਗ ਸਪੀਕਰ :** ਸਰਦਾਰ ਤੋਤਾ ਸਿੰਘ ਜੀ, ਤੁਸੀਂ ਹੁਣ ਬਹਿਸ ਵਿਚ ਨਾ ਪਉ। ਰਾਣਾ ਜੀ, ਤੁਸੀਂ ਕਨਕਲੂਡ ਕਰੋ।

**ਰਾਣਾ ਗੁਰਜੀਤ ਸਿੰਘ :** ਸਰ, ਜੇ ਮੇਰਾ ਟਾਈਮ ਖਤਮ ਹੋ ਗਿਆ ਤਾਂ ਤੁਸੀਂ ਮੈਨੂੰ ਟਾਈਮ ਦੇਣਾ। (ਵਿਘਨ)

**ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ :** ਤੁਸੀਂ ਸੋਮਵਾਰ ਨੂੰ ਟਾਈਮ ਲੈ ਲੈਣਾ ਅਤੇ ਉਸ ਦਿਨ ਬਹਿਸ ਕਰ ਲਵਾਂਗੇ।

**ਮੁੱਖ ਸੰਸਦੀ ਸਕੱਤਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ :** ਸਪੀਕਰ ਸਾਹਿਬ, ਇਹ ਕਿਸਾਨੀ ਦੇ ਨਾਂ ਦੇ ਉਤੇ ਝੂਠ ਬੋਲੀ ਜਾਂਦੇ ਹਨ। (ਵਿਘਨ) ਮੈਂ ਤੁਹਾਨੂੰ ਸਿਆਣਾ ਸਮਝਦਾ ਸੀ । (ਵਿਘਨ)

**ਰਾਣਾ ਗੁਰਜੀਤ ਸਿੰਘ :** ਮੈਂ ਇਨ੍ਹਾਂ ਨੂੰ ਸਿਆਣਾ ਸਮਝਦਾ ਸੀ। ਗੱਲ ਇਹ ਹੈ ਕਿ 516 ਰੁਪਿਆ ਵੈਟ ਦਾ ਡੀਜ਼ਲ ਦੇ ਉਤੇ ਏਕੜ ਦਾ ਕਿਸਾਨ ਨੂੰ ਲੱਗਦਾ ਹੈ। ਮੈਂ ਸੁਝਾਅ ਦੇਣਾ ਚਾਹੁੰਦਾ ਹਾਂ, ਮੈਂ ਸਮਝਦਾ ਹਾਂ ਕਿ ਸਰਦਾਰ

ਪਰਕਾਸ਼ ਸਿੰਘ ਜੀ ਬਾਦਲ ਜਿਮੀਂਦਾਰਾਂ ਲਈ ਕਨਸਰਨਡ ਹਨ ਲੇਕਿਨ ਅੱਜਕੱਲ੍ਹ ਵਾਗਡੋਰ ਸਾਂਭ ਲਈ ਹੈ ਸਰਦਾਰ ਸੁਖਬੀਰ ਸਿੰਘ ਬਾਦਲ ਨੇ, ਇਨ੍ਹਾਂ ਦੇ ਮਲਟੀਪਰਪਜ਼ ਇੰਟਰਸਟ ਹਨ, ਇਨ੍ਹਾਂ ਨੇ ਖੇਤੀ ਨਹੀਂ ਕੀਤੀ। ਕਿਸਾਨ ਦੇ ਹਿਤ ਦੀ ਗੱਲ ਤੁਹਾਡੇ ਮਨ ਵਿਚ ਨਹੀਂ ਆਈ, ਅਦਰਵਾਈਜ਼ ਤੁਸੀਂ ਇਥੇ ਬੰਦਿਆਂ ਨੂੰ ਚੁੱਪ ਕਰਵਾਉਂਦੇ। (ਵਿਘਨ)

**ਉਪ ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਨਾਂ ਲਿਆ ਹੈ। ਮਾਨਯੋਗ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ 516 ਰੁਪਿਆ ਵੈਟ ਦਾ ਪ੍ਰਤੀ ਏਕੜ ਡੀਜਲ ਫੂਕਣ ਦੇ ਉਤੇ ਕਿਸਾਨ ਨੂੰ ਲੱਗਿਆ ਹੈ। ਜਿਹੜੀਆਂ ਤੁਸੀਂ ਦੂਜੀਆਂ ਗੱਲਾਂ ਕੀਤੀਆਂ ਹਨ, ਇਹ ਤੁਸੀਂ ਕੋਈ ਫੈਕਟਸ ਤੇ ਕੀਤੀਆਂ ਹਨ ਜਾਂ ਆਪਣੇ ਬੇਸ ਤੇ ਕੀਤੀਆਂ ਹਨ ਤੁਸੀਂ ਮੈਨੂੰ ਇੰਨਾ ਹੀ ਦੱਸ ਦੇਣਾ। ਮੈਂ ਅੱਜ ਵੀ ਖੇਤੀ ਕਰਦਾ ਹਾਂ, ਅੱਜ ਵੀ ਮੈਂ ਫਾਰਮਰ ਹਾਂ। ਮੈਂ ਤੁਹਾਨੂੰ ਇੱਕ ਗੱਲ ਦੱਸਦਾ ਹਾਂ ਕਿ ਫਾਰਮਿੰਗ ਮੈਂ ਹੀ ਵੇਖਦਾ ਹਾਂ। (ਥੰਪਿੰਗ) ਪਹਿਲਾਂ ਵੀ ਕਰਦਾ ਸੀ ਤੇ ਹੁਣ ਵੀ ਕਰਦਾ ਹਾਂ। ਕਿਸਾਨ ਬਾਰੇ ਜਿੰਨਾ ਬਾਦਲ ਸਾਹਿਬ ਸੋਚਦੇ ਹਨ, ਹੁਣ ਤੁਸੀਂ ਇਕ ਗੱਲ ਦੱਸੋ ਕਿ ਜੇ ਕਿਸਾਨ ਬਾਰੇ ਸੋਚਿਆ ਹੈ ਤਾਂ ਹੀ ਬਿਜਲੀ ਦੇ ਬਿਲ ਅਸੀਂ ਮੁਆਫ ਕੀਤੇ ਹਨ। (ਰੂਲਿੰਗ ਪਾਰਟੀ ਵੱਲੋਂ ਥੰਪਿੰਗ)

**Mr. Speaker :** Time is over.

**ਉਪ ਮੁੱਖ ਮੰਤਰੀ :** ਤੁਸੀਂ 516 ਰੁਪਏ ਏਕੜ ਦੀ ਗੱਲ ਕਰਦੇ ਹੋ, ਪੰਜਾਬ ਸਰਕਾਰ ਸਾਲਾਨਾ ਤਕਰੀਬਨ 6,000 ਕਰੋੜ ਰੁਪਿਆ ਕਿਸਾਨਾਂ ਦੇ ਬਿਜਲੀ ਦੇ ਬਿਲਾਂ ਦਾ ਭਰਦੀ ਹੈ।

**Mr. Speaker :** Time is over. ਸਦਨ ਸੋਮਵਾਰ, ਮਿਤੀ 21 ਜੁਲਾਈ, 2014 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੁੰਦਾ ਹੈ।

*2.30 ਵਜੇ ਬਾਅਦ ਦੁਪਹਿਰ

(*ਇਸ ਉਪਰੰਤ ਸਦਨ ਸੋਮਵਾਰ, ਮਿਤੀ 21 ਜੁਲਾਈ, 2014 ਦੇ 2.00 ਵਜੇ ਬਾਅਦ ਦੁਪਹਿਰ ਤੱਕ ਸਥਗਿਤ ਹੋ ਗਿਆ।)

———

# APPENDIX
# TO
# PUNJAB VIDHAN SABHA
# DEBATES
## Friday, the 18th July, 2014
## Vol. VIII- No. 4
## STARRED QUESTIONS AND ANSWERS

**ਰਾਸ਼ਨ ਡਿਪੂ ਹੋਲਡਰਾਂ ਨੂੰ ਮੁਅੱਤਲ ਕਰਨਾਂ।**

***1503 ਸ੍ਰੀਮਤੀ ਅਰੁਣਾ ਚੌਧਰੀ, ਐਮ.ਐਲ.ਏ :** ਕੀ ਖੁਰਾਕ ਅਤੇ ਸਿਵਲ ਸਪਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਚਾਲੂ ਵਿਤੀ ਸਾਲ ਦੌਰਾਨ ਦੀਨਾ ਨਗਰ ਹਲਕੇ ਵਿਚ ਮੁਅੱਤਲ ਕੀਤੇ ਗਏ ਰਾਸਨ ਡਿਪੂ ਹੋਲਡਰਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਹਰੇਕ ਕੇਸ ਵਿਚ ਇਹ ਕਿਸ ਆਧਾਰ ਤੇ ਮੁਅੱਤਲ ਕੀਤੀ ਗਏ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰੇਕ ਕੇਸ ਦੀ ਮੌਜੂਦਾ ਸਥਿਤੀ ਕੀ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ :** (ੳ) ਚਾਲੂ ਵਿਤੀ ਸਾਲ (ਮਿਤੀ 01.04.2014 ਤੋ ਮਿਤੀ 09.01.2015 ਤੱਕ) ਦੌਰਾਨ ਦੀਨਾਂ ਨਗਰ ਹਲਕੇ ਵਿੱਚ ਕੁੱਲ 14 ਰਾਸ਼ਨ ਡਿਪੂ ਮੁਅੱਤਲ ਕੀਤੇ ਗਏ। ਇਨ੍ਹਾਂ ਮੁਅੱਤਲ ਕੀਤੇ ਡਿਪੂਆਂ ਅਤੇ ਜਿਸ ਆਧਾਰ ਤੇ ਮੁਅੱਤਲ ਕੀਤੇ ਗਏ, ਉਨਾਂ ਦੀ ਲਿਸਟ ਨੱਥੀ ਕੀਤੀ ਜਾਂਦੀ ਹੈ।

(ਅ) ਉਪਰੋਕਤ 14 ਮੁਅੱਤਲ ਡਿਪੂਆਂ ਵਿਚੋ 11 ਡਿਪੂਆਂ ਦੀ ਸਪਲਾਈ ਜੁਰਮਾਨਾਂ ਲਗਾਉਣ ਉਪਰੰਤ ਬਹਾਲ ਕਰ ਦਿਤੀ ਗਈ ਹੈ ਅਤੇ 3 ਡਿਪੂਆਂ ਦੀ ਸਪਲਾਈ ਮਿਤੀ 09.01.2015 ਤੱਕ ਬਹਾਲ ਨਹੀ ਕੀਤੀ ਗਈ।

ਚਾਲੂ ਵਿੱਤੀ ਸਾਲ ਦੌਰਾਨ ਦੀਨਾਂਨਗਰ ਹਲਕੇ ਵਿੱਚ ਮੁਅੱਤਲ/ਬਹਾਲ ਕੀਤੇ ਗਏ ਰਾਸ਼ਨ ਡਿਪੂ ਹੋਲਡਰਾਂ ਦੀ ਕੁੱਲ ਗਿਣਤੀ 14 ਹੈ, ਜਿਨ੍ਹਾਂ ਦੀ ਡਿਟੇਲ ਹੇਠ ਲਿਖੇ ਅਨੁਸਾਰ ਹੈ ਜੀ ( ਮਿਤੀ 01.04.2014 ਤੋਂ ਹੁਣ ਤੱਕ)

| ਲੜੀ ਨੰ: | ਡਿਪੂ ਹੋਲਡ ਦਾ ਨਾਮ ਅਤੇ ਪਤਾ | ਡਿਪੂ ਮੁਅੱਤਲ ਕਰਨ ਦੀ ਮਿਤੀ | ਡਿਪੂ ਮੁਅੱਤਲ ਕਰਨ ਦਾ ਕਾਰਨ | ਵਿਸ਼ੇਸ਼ ਕਥਨ |
|---|---|---|---|---|
| 1. | ਸ਼੍ਰੀ ਸਤੀਸ਼ ਕੁਮਾਰ ਪਿੰਡ ਝਬਕਰਾਂ | 20.03.2014 | ਡਿਪੂ ਹੋਲਡਰ ਖਪਤਕਾਰਾਂ ਕੋਲੋ ਤੇਲ ਮਿੱਟੀ ਦੇ ਵੱਧ | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾਂ ਕਰਕੇ |

| ਲੜੀ ਨੰ: | ਡਿਪੂ ਹੋਲਡ ਦਾ ਨਾਮ ਅਤੇ ਪਤਾ | ਡਿਪੂ ਮੁਅੱਤਲ ਕਰਨ ਦੀ ਮਿਤੀ | ਡਿਪੂ ਮੁਅੱਤਲ ਕਰਨ ਦਾ ਕਾਰਨ | ਵਿਸ਼ੇਸ਼ ਕਥਨ |
|---|---|---|---|---|
| | | | ਪੈਸੇ ਚਾਰਜ ਕਰਦਾ ਸੀ ਅਤੇ 2 ਲੀਟਰ ਦੇ ਕੇ 5 ਲੀਟਰ ਅੰਦਰਾਜ ਕਰਦਾ ਸੀ | ਅਤੇ ਖਡਤਕਾਰਾਂ ਪ੍ਰਤੀ ਵਤੀਰਾ ਠੀਕ ਰੱਖਣ ਦੀ ਸਖਤ ਹਦਾਇਤ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 03-06-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 2. | ਸ਼੍ਰੀ ਪ੍ਰਦੀਪ ਕੁਮਾਰ ਦੀਨਾਨਗਰ | 24-03-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਵਿਚ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾਂ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 03-06-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 3. | ਸ਼੍ਰੀ ਰਮੇਸ਼ ਕੁਮਾਰ ਪਿੰਡ ਅਵਾਂਖਾਂ | 24-03-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਵਿਚ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾਂ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 03-06-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 4. | ਸ਼੍ਰੀ ਜਤਿੰਦਰ ਕੁਮਾਰ ਪਿੰਡ ਅਵਾਂਖਾਂ | 25-3-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਦੇ 25 ਤੋਂ 35ਰੁ: ਲੀਟਰ ਚਾਰਜ ਕਰਦਾ ਸੀ ਅਤੇ ਤੇਲ ਮਿੱਟੀ 2 ਲੀਟਰ ਹੀ ਦਿੰਦਾ ਸੀ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾਂ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 03-06-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 5. | ਸ਼੍ਰੀ ਜਗਦੱਤ ਪਿੰਡ ਆਹਲਵਾਲ | 19-06-2014 | ਡਿਪੂ ਹੋਲਡਰ ਨੂੰ ਪੁਲਿਸ ਕੇਸ ਵਿੱਚ ਅਰੈਸਟ ਕੀਤਾ ਹੋਈਆ ਹੈ, ਜੋ ਹੁਣ ਤੱਕ ਜੇਲ ਵਿੱਚ ਹੈ। | ਡਿਪੂ ਹੋਲਡਰ ਦੀ ਸਪਲਾਈ ਮਿਤੀ 02-01-2015 ਨੂੰ ਇਸ ਸ਼ਰਤ ਤੇ ਬਹਾਲ ਕੀਤੀ ਹੈ ਕਿ ਕੋਰਟ ਦਾ ਅੰਤਿਮ ਫੈਸਲਾ ਇਸ ਤੇ ਲਾਗੂ ਹੋਵੇਗਾ। |

| ਲੜੀ ਨੰ: | ਡਿਪੂ ਹੋਲਡ ਦਾ ਨਾਮ ਅਤੇ ਪਤਾ | ਡਿਪੂ ਮੁਅੱਤਲ ਕਰਨ ਦੀ ਮਿਤੀ | ਡਿਪੂ ਮੁਅੱਤਲ ਕਰਨ ਦਾ ਕਾਰਨ | ਵਿਸ਼ੇਸ਼ ਕਥਨ |
|---|---|---|---|---|
| 6. | ਸ਼੍ਰੀ ਦਲਬੀਰ ਸਿੰਘ ਪਿੰਡ ਆਬਾਦੀ ----ਗੜ? | 29-08-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਵਿਚ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। ਉਸ ਦਾ ਵਤੀਰਾ ਖਪਤਕਾਰਾਂ ਪ੍ਰਤੀ ਮਾੜਾ ਹੈ। | ਸਪਲਾਈ ਮੁਅੱਤਲ ਚਲ ਰਹੀ ਹੈ। |
| 7. | ਸ਼੍ਰੀ ਸਤਨਾਮ ਸਿੰਘ ਦਿਨਾਂਨਗਰ | 04-09-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। ਉਸਦਾ ਵਤੀਰਾ ਖਪਤਕਾਰਾਂ ਪ੍ਰਤੀ ਮਾੜਾ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 19-09-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 8. | ਸ਼੍ਰੀ ਸੁਰੇਸ਼ ਕੁਮਾਰ ਦੀਨਾਨਗਰ | 20-10-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। ਉਸਦਾ ਵਤੀਰਾ ਖਪਤਕਾਰਾਂ ਪ੍ਰਤੀ ਮਾੜਾ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 24-12-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 9. | ਸ਼੍ਰੀ ਅਮਰ ਸਿੰਘ ਦੀਨਾਨਗਰ | 20-10-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ ਅਤੇ ਜਰੂਰੀ ਵਸਤਾਂ ਲੇਟ ਚੁੱਕਣ ਦਾ ਆਦਿ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 24-12-2014 ਨੂੰ ਸਪਲਾਈ ਬਹਾਲ ਕੀਤੀ ਗਈ। |
| 10. | ਸ਼੍ਰੀ ਭਰਤ ਭੂਸ਼ਣ ਪਿੰਡ ਅਵਾਖਾਂ | 20-10-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਦਿੰਦਾ ਹੈ ਅਤੇ ਪੈਸੇ ਵੱਧ | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ |

| ਲੜੀ ਨੰ: | ਡਿਪੂ ਹੋਲਡ ਦਾ ਨਾਮ ਅਤੇ ਪਤਾ | ਡਿਪੂ ਮੁਅੱਤਲ ਕਰਨ ਦੀ ਮਿਤੀ | ਡਿਪੂ ਮੁਅੱਤਲ ਕਰਨ ਦਾ ਕਾਰਨ | ਵਿਸ਼ੇਸ਼ ਕਥਨ |
|---|---|---|---|---|
| | | | ਚਾਰਜ ਕਰਦਾ ਹੈ।ਉਸਦਾ ਵਤੀਰਾ ਖਪਤਕਾਰਾਂ ਪ੍ਰਤੀ ਮਾੜਾ ਹੈ ਅਤੇ ਜਰੂਰੀ ਵਸਤਾਂ ਲੇਟ ਚੁੱਕਣ ਦਾ ਆਦਿ ਹੈ। | ਕਰਕੇ ਮਿਤੀ 06-01-2015 ਨੂੰ ਸਪਲਾਈ ਬਹਾਲ ਕੀਤੀ ਗਈ। |
| 11. | ਸ਼੍ਰੀ ਦੇਸ ਰਾਜ ਪਿੰਡ ਅਵਾਖਾਂ | 20-10-2014 | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ।ਜਰੂਰੀ ਵਸਤਾਂ ਲੇਟ ਚੁੱਕਣ ਦਾ ਆਦਿ ਹੈ ਅਤੇ ਜ਼ਿਆਦਾ-ਤਰ ਡਿਪੂ ਬੰਦ ਰੱਖਦਾ ਹੈ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 08-01-2015 ਨੂੰ ਸਪਲਾਈ ਬਹਾਲ ਕੀਤੀ ਗਈ। |
| 12. | ਸ਼੍ਰੀ ਬਲਵਿੰਦਰ ਕੁਮਾਰ ਪਿੰਡ ਅਕਬਰਪੁਰ | 21-11-2014 | ਖਪਤਕਾਰਾਂ ਦੇ ਨਾਮ ਸੈਲ ਰਜਿਸਟਰ ਵਿੱਚ ਜਾਅਲੀ ਅੰਦਰਾਜ ਕੀਤੇ ਹਨ ਅਤੇ ਖਪਤਕਾਰਾਂ ਪ੍ਰਤੀ ਵਤੀਰਾ ਮਾੜਾ ਹੈ। ਖਪਤਕਾਰਾਂ ਨੂੰ ਤੇਲ ਮਿੱਟੀ ਨਹੀਂ ਦਿੰਦਾ। | ਸਪਲਾਈ ਮੁਅੱਤਲ ਚਲ ਰਹੀ ਹੈ। |
| 13. | ਸ਼੍ਰੀ ਹਰਮੀਕ ਸਿੰਘ ਪਿੰਡ ਮੰਨਲਵਾਲੀ | 28-03-2014 | ਡਿਪੂ ਵੱਲੋ ਮਹੀਨਾਂ ਨਵੰਬਰ-2013 ਦੀ ਕਣਕ ਨਹੀਂ ਵੰਡੀ ਗਈ। ਕਣਕ ਘੱਟ ਮਾਤਰਾ ਵਿੱਚ ਦਿੱਤੀ ਜਾਂਦੀ ਸੀ, ਤੇਲ ਮਿੱਟੀ 50 ਰੁ: ਵਿੱਚ 2 ਲੀਟਰ ਦਿੱਤਾ ਜਾਂਦਾ ਸੀ। | ਭਵਿੱਖ ਵਿਚ ਸੁਚੇਤ ਰਹਿ ਕੇ ਕੰਮ ਕਰਨ ਦੀ ਤਾੜਨਾ ਕਰਦੇ ਹੋਏ 1000/- ਜਮਾਨਤ ਜਬਤ ਕਰਕੇ ਮਿਤੀ 21-11-2015 ਨੂੰ ਸਪਲਾਈ ਬਹਾਲ ਕੀਤੀ ਗਈ। |
| 14. | ਸ਼੍ਰੀ ਦਲੀਪ ਚੰਦ ਪਿੰਡ ਸਪੋਰ | 30-12-2014 | ਪੜਤਾਲ ਸਕੇਂ 70 ਲੀਟਰ ਤੇਲ ਮਿਟੀ ਸਟਾਕ ਵਿੱਚ ਘੱਟ ਪਾਇਆ ਗਿਆ। | ਸਪਲਾਈ ਮੁਅੱਤਲ ਚੱਲ ਰਹੀ ਹੈ। |

| ਲੜੀ ਨੰ: | ਡਿਪੂ ਹੋਲਡ ਦਾ ਨਾਮ ਅਤੇ ਪਤਾ | ਡਿਪੂ ਮੁਅੱਤਲ ਕਰਨ ਦੀ ਮਿਤੀ | ਡਿਪੂ ਮੁਅੱਤਲ ਕਰਨ ਦਾ ਕਾਰਨ | ਵਿਸ਼ੇਸ਼ ਕਥਨ |
|---|---|---|---|---|
| | | | ਡਿਪੂ ਹੋਲਡਰ ਖਪਤਕਾਰਾਂ ਨੂੰ ਤੇਲ ਮਿੱਟੀ ਘੱਟ ਮਾਤਰਾ ਵਿੱਚ ਦਿੰਦਾ ਹੈ ਅਤੇ ਪੈਸੇ ਵੱਧ ਚਾਰਜ ਕਰਦਾ ਹੈ। | |

**ਸਹੀ/-**

ਜ਼ਿਲ੍ਹਾ ਕੰਟਰੋਲਰ
ਖੁਰਾਕ ਸਿਵਲ ਸਪਲਾਈਜ਼ ਅਤੇ
ਖਪਤਕਾਰ ਮਾਮਲੇ, ਗੁਰਦਾਸਪੁਰ।

----

## UNSTARRED QUESTIONS AND ANSWERS

## ਨਸ਼ਿਆਂ ਦੀ ਵਿਕਰੀ ਦੇ ਕੇਸ

**108 . ਰਾਣਾ ਗੁਰਜੀਤ ਸਿੰਘ :** ਕੀ ਉਪ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪੰਜਾਬ ਵਿੱਚ 2009-10 ਤੋਂ 15 ਮਈ, 2014 ਤੱਕ ਨਸ਼ਿਆਂ ਦੀ ਵਿਕਰੀ ਅਤੇ ਸਮਗਲਿੰਗ ਦੇ ਕੁੱਲ ਕਿੰਨੇ ਕੇਸ ਦਰਜ ਹੋਏ ਹਨ ਅਤੇ ਇਨ੍ਹਾਂ ਦੀ ਮਹੀਨਾਵਾਰ ਦਰ ਕੀ ਸੀ ;

(ਅ) 16 ਮਈ, 2014 ਤੋਂ 15 ਜੂਨ, 2014 ਤੱਕ ਰਾਜ ਵਿੱਚ ਨਸ਼ਿਆਂ ਜਿਵੇਂ ਕਿ ਹੈਰੋਇਨ, ਸਮੈਕ, ਆਈਸ, ਅਫੀਮ ਅਤੇ ਭੁੱਕੀ ਦੇ ਕੁੱਲ ਕਿੰਨੇ ਕੇਸ ਦਰਜ ਹੋਏ ਹਨ ;

(ੲ) ਕੀ ਪੰਜਾਬ ਵਿੱਚ ਨਸ਼ਾ ਛੁਡਾਊ ਕੇਂਦਰਾਂ ਦੀ ਗਿਣਤੀ ਨਸ਼ਿਆਂ ਦੀ ਗ੍ਰਿਫਤ ਵਿੱਚ ਆਏ ਨੌਜਵਾਨਾਂ ਨੂੰ ਨਸ਼ੇ ਤੋਂ ਛੁਡਾਉਣ ਲਈ ਕਾਫੀ ਹੈ?

**ਸਰਦਾਰ ਸੁਖਬੀਰ ਸਿੰਘ ਬਾਦਲ :** ਸ਼੍ਰੀਮਾਨ ਜੀ, (ੳ) ਪੰਜਾਬ ਵਿੱਚ 2009-10 ਤੋਂ 15 ਮਈ, 2014 ਤੱਕ ਨਸ਼ਿਆਂ ਦੀ ਵਿਕਰੀ ਅਤੇ ਸਮਗਲਿੰਗ ਦੇ ਕੁੱਲ 6051 ਕੇਸ ਦਰਜ ਹੋਏ ਹਨ।

ਪੰਜਾਬ ਵਿੱਚ ਦਰਜ ਹੋਏ ਕੇਸਾਂ ਦੀ ਮਹੀਨਾਵਾਰ ਦਰ

| ਸਾਲ 2009 | 2010 | 2011 | 2012 | 2013 | 2014 (15.5.2014 ਤੱਕ) |
|---|---|---|---|---|---|
| 366.75 | 458.16 | 455.16 | 853.5 | 1216.16 | 1344.66 |

(ਅ) 16 ਮਈ, 2014 ਤੋਂ 15 ਜੂਨ, 2014 ਤੱਕ ਰਾਜ ਵਿੱਚ ਹੈਰੋਇਨ, ਸਮੈਕ, ਆਈਸ, ਅਫੀਮ ਅਤੇ ਭੁੱਕੀ ਦੇ ਕੁੱਲ 3925 ਕੇਸ ਦਰਜ ਹੋਏ ਹਨ।

(ੲ) ਪੰਜਾਬ ਵਿੱਚ ਜ਼ਿਲ੍ਹਿਆਂ ਅਤੇ ਸਬ-ਡਿਵੀਜ਼ਨਲ ਪੱਧਰ ਤੇ 21 ਸਰਕਾਰੀ ਨਸ਼ਾ ਛੁਡਾਊ ਕੇਂਦਰ ਖੋਲ੍ਹੇ ਗਏ ਹਨ ਜੋ ਕਿ ਇਸ ਵੇਲੇ ਕੰਮ ਕਰ ਰਹੇ ਹਨ ਅਤੇ 4 ਨਵੇਂ ਨਸ਼ਾ ਛੁਡਾਊ ਕੇਂਦਰ ਖੋਲ੍ਹੇ ਜਾ ਰਹੇ ਹਨ ਜੋ ਕਿ ਬਣ ਕੇ ਤਿਆਰ ਹਨ।

ਇਸ ਤੋਂ ਇਲਾਵਾ ਪੰਜਾਬ ਵਿੱਚ 9 ਪ੍ਰਾਈਵੇਟ ਨਸ਼ਾ ਛੁਡਾਊ ਅਤੇ ਮੁੜ ਵਸੇਬਾ ਕੇਂਦਰ ਅਤੇ 45 ਪ੍ਰਾਈਵੇਟ ਮੁੜ ਵਸੇਬਾ ਕੇਂਦਰ ਹਨ। ਰੈਡ ਕਰਾਸ ਵੱਲੋਂ ਵੀ 8 ਮੁੜ ਵਸੇਬਾ ਕੇਂਦਰ ਕੰਮ ਕਰ ਰਹੇ ਹਨ।

———

## ਪੈਟਰੋਲ/ਹਵਾਈ ਕਿਰਾਏ ਆਦਿ ਤੇ ਸਰਕਾਰ ਦੁਆਰਾ ਕੀਤਾ ਗਿਆ ਖਰਚਾ

**123. ਸ਼੍ਰੀ ਬ੍ਰਹਮ ਮਹਿੰਦਰਾ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2011-12, 2012-13 ਅਤੇ 2013-14 ਦੌਰਾਨ ਰਾਜ ਸਰਕਾਰ ਦੁਆਰਾ ਆਪਣੇ ਅਤੇ ਕਿਰਾਏ ਤੇ ਲਏ ਹੈਲੀਕਾਪਟਰਾਂ ਦੀ ਮੁਰੰਮਤ, ਪੈਟਰੋਲ, ਹਵਾਈ ਕਿਰਾਇਆ ਅਤੇ ਅਮਲੇ ਦੀਆਂ ਤਨਖਾਹਾਂ ਉੱਤੇ ਸਾਲ ਵਾਰ ਕੁੱਲ ਕਿੰਨਾ ਖਰਚਾ ਕੀਤਾ ਗਿਆ ?

**ਸਰਦਾਰ ਪਰਕਾਸ਼ ਸਿੰਘ ਬਾਦਲ :** ਜਵਾਬ ਹੇਠ ਲਿਖੇ ਅਨੁਸਾਰ ਹੈ:-

| ਸਾਲ ਖਰਚ | ਮੁਰੰਮਤ ਦਾ (ਏਵੀਏਸ਼ਨ ਟਰਬਾਈਨ ਫਿਊਲ) ਰੁ: | ਪੈਟਰੋਲ ਲਏ ਗਏ ਹੈਲੀਕਾਪਟਰ/ ਹਵਾਈ ਜਹਾਜ਼ ਰੁ: | ਕਿਰਾਏ ਤੇ ਤਨਖਾਹਾਂ ਦਾ ਖਰਚਾ ਰੁ: | ਅਮਲੇ ਦੀਆਂ ਰੁ: | ਜੋੜ ਰੁ: |
|---|---|---|---|---|---|
| 2011-12 | - | - | 15,99,62,575- | 81,69,212- | 16,81,31,787- |
| 2012-13 | 9,68,384- | - | 14,05,79,075- | 82,57,625- | 14,98,05,084- |
| 2013-14 | 1,12,77,939- | 73,29,286- | 11,61,53,839- | 1,80,00,055- | 15,27,61,119- |

ਉਪਰੋਕਤ ਤੋਂ ਇਲਾਵਾ ਪੰਜਾਬ ਸਰਕਾਰ ਦੇ ਹੈਲੀਕਾਪਟਰ ਵੀ.ਟੀ.-ਪੀ.ਐਸ.ਜੀ ਤੇ ਵੱਖ-ਵੱਖ ਏਅਰਪੋਰਟਾਂ ਤੇ ਲੈਂਡਿੰਗ ਪਾਰਕਿੰਗ ਆਦਿ ਤੇ ਸਾਲ 2013-14 ਦੌਰਾਨ 3,08,471/-ਰੁਪਏ ਖਰਚ ਹੋਏ ਹਨ।

―――

## ਪ੍ਰਾਈਵੇਟ ਸਿੱਖਿਅਕ ਅਦਾਰਿਆਂ ਵੱਲੋਂ ਵਿਦਿਆਰਥੀਆਂ ਦੇ ਅਸਲ ਦਸਤਾਵੇਜ਼ (ਸਰਟੀਫਿਕੇਟ) ਵਾਪਸ ਕਰਨਾ

**127. ਸ਼੍ਰੀ ਰਜ਼ਨੀਸ਼ ਕੁਮਾਰ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ -

(ੳ) ਪ੍ਰਾਈਵੇਟ ਸਿੱਖਿਅਕ ਅਦਾਰਿਆਂ ਵੱਲੋਂ ਵਿਦਿਆਰਥੀਆਂ ਦੇ ਜਮ੍ਹਾਂ ਕੀਤੇ ਗਏ ਅਸਲ ਦਸਤਾਵੇਜ਼ਾਂ ਨੂੰ ਕਦੋਂ ਵਾਪਸ ਕੀਤਾ ਜਾਂਦਾ ਹੈ;

(ਅ) ਕੀ ਸਰਕਾਰ ਵੱਲੋਂ ਪ੍ਰਾਈਵੇਟ ਅਦਾਰਿਆਂ ਨੂੰ ਵਿਦਿਆਰਥੀਆਂ ਦੇ ਅਸਲ ਦਸਤਾਵੇਜ਼ (ਸਰਟੀਫਿਕੇਟ) ਜਮ੍ਹਾਂ ਕਰਨ ਸਬੰਧੀ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ; ਜੇਕਰ ਨਹੀਂ ਤਾਂ ਸਰਕਾਰ ਵੱਲੋਂ ਨਜਾਇਜ਼ ਤੌਰ ਤੇ ਅਸਲ ਸਰਟੀਫਿਕੇਟ ਜਮ੍ਹਾਂ ਕਰਨ ਵਾਲੇ ਸਿੱਖਿਅਕ ਅਦਾਰਿਆਂ ਵਿਰੁੱਧ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ?

**ਡਾਕਟਰ ਦਲਜੀਤ ਸਿੰਘ ਚੀਮਾ :** (ੳ) ਪ੍ਰਾਈਵੇਟ ਸਿੱਖਿਅਕ ਅਦਾਰਿਆਂ ਵੱਲੋਂ ਵਿਦਿਆਰਥੀਆਂ ਦੇ ਅਸਲ ਦਸਤਾਵੇਜ਼ਾਂ ਨੂੰ ਜਮ੍ਹਾਂ ਕਰਨ ਸਬੰਧੀ ਕੋਈ ਮਾਮਲਾ ਵਿਭਾਗ ਦੇ ਧਿਆਨ ਵਿੱਚ ਨਹੀਂ ਆਇਆ ਹੈ।

(ਅ) ਸਕੂਲ ਸਿੱਖਿਆ ਵਿਭਾਗ ਨਾਲ ਸਬੰਧਤ ਪ੍ਰਾਈਵੇਟ ਸਿੱਖਿਅਕ ਅਦਾਰਿਆਂ ਵੱਲੋਂ ਵਿਦਿਆਰਥੀਆਂ ਨੂੰ 12ਵੀਂ ਪੱਧਰ ਅਤੇ ਇਸ ਉਪਰੰਤ ਐਸ.ਸੀ.ਈ.ਆਰ.ਟੀ ਅਧੀਨ ਈ.ਟੀ.ਟੀ. ਡਿਪਲੋਮਾ ਕੋਰਸ ਦੀ ਸਿੱਖਿਆ ਪ੍ਰਦਾਨ ਕੀਤੀ ਜਾਂਦੀ ਹੈ। ਇਨ੍ਹਾਂ ਪ੍ਰਾਈਵੇਟ ਸਿੱਖਿਅਕ ਅਦਾਰਿਆਂ ਨੂੰ ਵਿਦਿਆਰਥੀਆਂ ਦੇ ਅਸਲ ਦਸਤਾਵੇਜ (ਸਰਟੀਫਿਕੇਟਾਂ) ਨੂੰ ਜਮ੍ਹਾਂ ਕਰਨ ਸਬੰਧੀ ਕੋਈ ਵੀ ਹਦਾਇਤ ਜਾਰੀ ਨਹੀਂ ਕੀਤੀ ਗਈ ਹੈ। ਜੇਕਰ ਕਿਸੇ ਵਿਦਿਆਰਥੀ ਦੇ ਦਸਤਾਵੇਜ਼ (ਸਰਟੀਫਿਕੇਟ) ਕਿਸੇ ਪ੍ਰਾਈਵੇਟ ਸਿੱਖਿਅਕ ਅਦਾਰੇ ਵੱਲੋਂ ਜਮ੍ਹਾਂ ਕਰਵਾਏ ਗਏ ਹਨ ਤਾਂ ਉਹ ਵਿਭਾਗ ਦੇ ਧਿਆਨ ਵਿੱਚ ਲਿਆ ਸਕਦਾ ਹੈ, ਜਿਸ ਉਪਰੰਤ ਯੋਗ ਕਾਰਵਾਈ ਕੀਤੀ ਜਾਵੇਗੀ।

―――

## ਛੇਵਾਂ ਤਨਖਾਹ ਕਮਿਸ਼ਨ ਗਠਿਤ ਕਰਨਾ

**121–ਸਰਦਾਰ ਬਲਬੀਰ ਸਿੰਘ ਸਿੱਧੂ:–** ਕੀ ਵਿੱਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ:–

(ੳ) ਕੀ ਛੇਵੇਂ ਤਨਖਾਹ ਕਮਿਸ਼ਨ ਦੇ ਗਠਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸਬੰਧੀ ਨੋਟੀਫਿਕੇਸ਼ਨ ਕਦੋਂ ਜਾਰੀ ਹੋ ਜਾਵੇਗਾ?

(ਅ) ਇਸ ਪ੍ਰਸਤਾਵਿਤ ਕਮਿਸ਼ਨ ਨੂੰ ਕਿੰਨੇ ਸਮੇਂ ਦੇ ਅੰਦਰ ਅੰਦਰ ਆਪਣੀ ਰਿਪੋਰਟ ਪੇਸ਼ ਕਰਨ ਲਈ ਪਾਬੰਦ ਕੀਤਾ ਜਾਵੇਗਾ?

**ਸਰਦਾਰ ਪਰਕਾਸ਼ ਸਿੰਘ ਬਾਦਲ:** (ੳ) ਜੀ ਹਾਂ। 6ਵੇਂ ਤਨਖਾਹ ਕਮਿਸ਼ਨ ਦੇ ਗਠਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

(ਅ) ਇਸ ਸਬੰਧੀ ਢੁੱਕਵਾਂ ਫੈਸਲਾ ਕਮਿਸ਼ਨ ਦੇ ਗਠਨ ਤੋਂ ਬਾਅਦ ਲਿਆ ਜਾਵੇਗਾ ਜੀ।

––––––

ਪੰਜਾਬ ਮੰਤਰੀ ਮੰਡਲ ਦੀ ਸੂਚੀ

## ਕੈਬਨਿਟ ਮੰਤਰੀ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਆਮ ਪ੍ਰਸ਼ਾਸਨ, ਸਹਿਕਾਰਤਾ, ਸਾਇੰਸ ਤਕਨਾਲੋਜੀ, ਵਾਤਾਵਰਨ, ਵਿਜੀਲੈਂਸ ਅਤੇ ਸ਼ਹਿਰੀ ਹਵਾਬਾਜ਼ੀ |
| 2) | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ ਮਾਮਲੇ, ਪ੍ਰਸ਼ਾਸਕੀ ਸੁਧਾਰ, ਹਾਊਸਿੰਗ, ਕਰ ਤੇ ਆਬਕਾਰੀ, ਖੇਡਾਂ ਤੇ ਯੁਵਕ ਸੇਵਾਵਾਂ, ਪੂੰਜੀ ਨਿਵੇਸ਼ ਅਤੇ ਬਿਜਲੀ |
| 3) | ਸ਼੍ਰੀ ਚੂਨੀ ਲਾਲ ਭਗਤ | ਜੰਗਲਾਤ, ਜੰਗਲੀ ਜੀਵ ਅਤੇ ਕਿਰਤ ਮੰਤਰੀ |
| 4) | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਸੂਚਨਾ ਤਕਨਾਲੋਜੀ ਮੰਤਰੀ |
| 5) | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਤੇ ਵਿਧਾਨਕ ਮਾਮਲੇ ਤੇ ਚੋਣਾਂ ਅਤੇ ਰੋਜ਼ਗਾਰ ਪੈਦਾਕਰਨ ਮੰਤਰੀ |
| 6) | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |
| 7) | ਸ਼੍ਰੀ ਮਦਨ ਮੋਹਨ ਮਿੱਤਲ | ਉਦਯੋਗ ਤੇ ਵਣਜ, ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਅਤੇ ਸੰਸਦੀ ਮਾਮਲੇ ਮੰਤਰੀ |
| 8) | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ, ਯੋਜਨਾ, ਵਿੱਤੀ ਸੰਸਥਾਵਾਂ, ਬੈਂਕਿੰਗ ਅਤੇ ਪ੍ਰੋਗਰਾਮ ਲਾਗੂਕਰਨ ਮੰਤਰੀ |

| | |
|---|---|
| 9) ਸਰਦਾਰ ਸੋਹਣ ਸਿੰਘ ਠੰਡਲ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ ਅਤੇ ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 10) ਸਰਦਾਰ ਜਨਮੇਜਾ ਸਿੰਘ ਸੇਖੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨਰਾਂ ਦੀ ਭਲਾਈ ਮੰਤਰੀ |
| 11) ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ, ਮਹਿਲਾ ਤੇ ਬਾਲ ਵਿਕਾਸ ਮੰਤਰੀ |
| 12) ਸਰਦਾਰ ਤੋਤਾ ਸਿੰਘ | ਖੇਤੀਬਾੜੀ ਅਤੇ ਐਨ.ਆਰ.ਆਈ. ਮਾਮਲੇ ਮੰਤਰੀ |
| 13) ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਗੈਰ ਰਵਾਇਤੀ ਊਰਜਾ ਤੇ ਐਨ.ਆਰ.ਆਈ.ਮਾਮਲੇ ਮੰਤਰੀ |
| 14) ਸਰਦਾਰ ਸਿਕੰਦਰ ਸਿੰਘ ਮਲੂਕਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 15) ਸ਼੍ਰੀ ਅਨਿਲ ਜੋਸ਼ੀ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਤੇ ਖੋਜ ਮੰਤਰੀ |
| 16) ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ ਅਤੇ ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 17) ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਸਿੰਜਾਈ ਮੰਤਰੀ |
| 18) ਡਾਕਟਰ ਦਲਜੀਤ ਸਿੰਘ ਚੀਮਾ | ਸਿੱਖਿਆ ਮੰਤਰੀ |

-----

## ਮੁੱਖ ਸੰਸਦੀ ਸਕੱਤਰ

| ਕ੍ਰਮ ਨੰ: | ਨਾਮ | ਮਹਿਕਮਾ/ਮਹਿਕਮੇ |
|---|---|---|
| 1) | ਚੌਧਰੀ ਨੰਦ ਲਾਲ | ਜੰਗਲਾਤ ਜੰਗਲੀ ਜੀਵ ਅਤੇ ਕਿਰਤ |
| 2) | ਸਰਦਾਰ ਬਲਬੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ ਸਪਾਟਾ, ਸਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 3) | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ,ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 4) | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 5) | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 6) | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 7) | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 8) | ਸ਼੍ਰੀ ਕੇ.ਡੀ.ਭੰਡਾਰੀ | ਸਹਿਕਾਰਤਾ |
| 9) | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 10) | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 11) | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 12) | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ , ਸੁਰੱਖਿਆ ਸੇਵਾਵਾਂ ਭਲਾਈ |
| 13) | ਸ਼੍ਰੀ ਐਨ.ਕੇ.ਸ਼ਰਮਾ | ਉਦਯੋਗ ਅਤੇ ਵਣਜ |
| 14) | ਸ਼੍ਰੀਮਤੀ ਐਫ.ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |

| | |
|---|---|
| 15) ਡਾਕਟਰ ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 16) ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |
| 17) ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਤੇ ਯੁਵਕ ਸੇਵਾਵਾਂ ਅਤੇ ਐਸ.ਸੀ.,ਬੀ.ਸੀ. ਦੀ ਭਲਾਈ |
| 18) ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 19) ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

-----

# PUNJAB VIDHAN SABHA

## DEBATES

*Friday, the 18th July, 2014*

***Vol. VIII – No. 4***

OFFICIAL REPORT

CONTENTS


| | |
|---|---|
| Supplementaries to Postponed Starred Question No. 1536 | (4) 1 |
| Official Resolution Reg. Strongly Recommending to the Central Government to Amend the "Right To Free and Compulsory Education of Children Act, 2009" for Bright Future of Country and the State | (4) 3 |
| Starred Questions and Answers | (4) 5 |
| Walk-Out | (4) 30 |
| Starred Questions and Answers *(Resumption)* | (4) 30 |
| Written Answers to Starred Questions Laid on the Table of the House under Rule 38 | (4) 35 |
| Unstarred Questions and Answers | (4) 37 |
| Announcement by the Speaker | (4) 64 |
| Papers laid on the Table of the House | (4) 64 |
| Matters Raised during Zero Hour and Replies thereto by the Deputy Chief Minister and Minister | (4) 66 |
| General Discussion on the Budget Estimates for the Year 2014-15 | (4) 81 |
| Appendix | ( i ) |



**Punjab Vidhan Sabha Secretariat, Chandigarh**

Price : Rs._________.